ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਿਸ਼ ਦੇ ਪਾਤਰ

## ਸੰਤ ਕੇਹਰ ਸਿੰਘ ਨਾਮਧਾਰੀ ,ਰੋਪੜ (ਡੈਹਿਰ ਵਾਲੇ)

(ਜੀਵਨੀ ਅਤੇ ਪਰਿਵਾਰ)



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ 27 -28 ਜੂਨ ਸੰਨ 1953 (16-17 ਜੇਠ 2010) ਨੂੰ ਸੰਤ ਕੇਹਰ ਸਿੰਘ ਦੇ ਘਰ ਰੋਪੜ ਵਿਖੇ ਮੇਲੇ ਦੇ ਭੋਗ ਸਮੇਂ ਦਰਸ਼ਨ ਦਿੰਦੇ ਹੋਏ।
(ਸੱਜਿਓ ਪਹਿਲੇ ਨੰਬਰ ਤੇ ਸੰਤ ਕੇਹਰ ਸਿੰਘ,ਪਹਿਲੇ ਨੰਬਰ ਵਾਲਾ ਬੱਚਾ,ਸੰਤਾਂ ਦਾ ਪੁੱਤਰ ਭਗਵੰਤ ਸਿੰਘ)

ਸੂਬਾ ਸੁਰਿੰਦਰ ਕੌਰ ਖਰਲ
ਭਗਵੰਤ ਸਿੰਘ ਨਾਮਧਾਰੀ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਿਸ਼ ਦੇ ਪਾਤਰ
## ਸੰਤ ਕੇਹਰ ਸਿੰਘ ਨਾਮਧਾਰੀ ,ਰੋਪੜ (ਡੈਹਿਰ ਵਾਲੇ)

(ਜੀਵਨੀ ਅਤੇ ਪਰਿਵਾਰ)

ਸੂਬਾ ਸੁਰਿੰਦਰ ਕੌਰ ਖਰਲ
ਭਗਵੰਤ ਸਿੰਘ ਨਾਮਧਾਰੀ

## ਸੂਬਾ ਸੁਰਿੰਦਰ ਕੌਰ ਖਰਲ ਦੀਆਂ ਛਪੀਆਂ ਪੁਸਤਕਾਂ ਦਾ ਵੇਰਵਾ

| | |
|---|---|
| 1) ਤ੍ਰਿਸ਼ਨਾ (ਕਹਾਣੀਆਂ) | 1987 |
| 2) ਰੂਹ ਪੰਜਾਬ ਦੀ (ਜੀਵਨੀ ਮਹਾਰਾਣੀ ਜ਼ਿੰਦ ਕੌਰ) | 1990 ਤੇ 2011 |
| 3) ਮਹਾਂਬਲੀ ਰਣਜੀਤ ਸਿੰਘ (ਜੀਵਨੀ ਮਹਾਰਾਜਾ ਰਣਜੀਤ ਸਿੰਘ) | 1991 ਤੇ 2011 |
| 4) ਵਡ-ਪ੍ਰਤਾਪੀ ਸਤਿਗੁਰੂ(ਜੀਵਨੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) | 1991 ਤੇ 2011 |
| 5) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਾਗਬਾਨੀ ਪ੍ਰਤੀ ਦੇਣ (ਖੋਜ-ਪੱਤਰ) | 1995 |
| 6) ਬਖਸ਼ਿਸ਼ (ਕਵਿਤਾਵਾਂ) | 1996 |
| 7) ਪ੍ਰਕਾਸ਼-ਪੁੰਜ ਭਾਗ ਪਹਿਲਾ(ਜੀਵਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) | 1997 |
| 8) ਤੂੰ ਹੀ ਤੂੰ (ਕਵਿਤਾਵਾਂ) | 2000 |
| 9) ਬੰਸਾਵਲੀ-ਸ੍ਰੀ ਸਤਿਗੁਰੂ ਰਾਮ ਸਿੰਘ ਜੀ | 2006 |
| 10) ਕੂਕਾ ਅੰਦੋਲਨ ਦੇ ਮਹਾਨ ਸੁਤੰਤਰਤਾ ਸੰਗ੍ਰਾਮੀ ਨਾਮਧਾਰੀ ਸ਼ਹੀਦ | 2008 |
| 11) ਗੋਪਾਲ ਰਤਨ | 2011 |
| 12) ਪ੍ਰਕਾਸ਼-ਪੁੰਜ ਭਾਗ ਦੂਜਾ (ਜੀਵਨੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) | 2011 |
| 13) ਗੋਪਾਲ ਰਤਨ (ਹਿੰਦੀ) | 2012 |
| 14) ਦੇਸ਼ ਦੇਸ਼ਾਂਤਰ | 2012 |
| 15) ਪ੍ਰਕਾਸ਼-ਪੁੰਜ(ਅੰਗ੍ਰੇਜ਼ੀ) Website 'ਤੇ | 2012 |
| 16) ਸੰਤ ਕੇਹਰ ਸਿੰਘ ਰੋਪੜ,ਡੈਹਿਰ ਵਾਲੇ (ਜੀਵਨੀ ਅਤੇ ਪਰਿਵਾਰ) | 2017 |
| 17) ਕੂਕਾ ਅੰਦੋਲਨ ਦਾ ਲੁਕਿਆ ਸੱਚ (ਸਰਕਾਰੀ ਦਸਤਾਵੇਜ਼) ਛਪ ਰਹੀ | |

Sri Satguru Partap Singh ji di bakshish de patar

Sant Kehar Singh Ropar (Dehar wale)
Jeevni & Privar
by

**Suba Surinder Kaur Kharal**
**Bhagwant Singh Namdhari**
338,Mohalla Namdhari
Roop-Nagar-140001 (Punjab)
India



ਮੋਬਾਇਲ ਨੰ. 98157-03588, 94173-76345,90564-76345
e mail id –subakharal952@yahoo.com

website: subasurinderkaur.com

# ਸਮਰਪਿਤ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਹਜਾਰਾ ਹਜ਼ੂਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ

ਨੂੰ

ਉਨ੍ਹਾਂ ਰੂਹਾਂ ਨੂੰ ਯਾਦ ਕਰਦਿਆਂ ਜੋ ਸਾਥੋਂ ਹਮੇਸ਼ਾਂ ਲਈ ਵਿਛੜ ਗਈਆਂ।

## ਨਾ ਜਾਨੇ ਕਹਾਂ ਗਏ ਵੋ ਲੋਗ਼.. ..

ਤਤਕਰਾ

# ਤਤਕਰਾ

ਪੰਨਾ ਨੰ:

ਬਾਬਾ ਹਜੂਰਾ ਸਿੰਘ ਦਾ ਪਰਿਵਾਰ
1) ਸ. ਮਹਿੰਦਰ ਸਿੰਘ (ਜਸਵੰਤ ਸਿੰਘ, ਗੁਰਮੁੱਖ ਸਿੰਘ)
2) ਸ. ਮੇਘ ਸਿੰਘ (ਬਲਬਿੰਦਰ ਸਿੰਘ ਭੋਲਾ ,ਇਕਬਾਲ ਸਿੰਘ)
3) ਸ. ਭਾਗ ਸਿੰਘ (ਅਮਨ ਪ੍ਰੀਤ ਸਿੰਘ ਮਨੀ)

ਬਾਬਾ ਹਜਾਰਾ ਸਿੰਘ ਦਾ ਪਰਿਵਾਰ
1) ਸ. ਅਮਰੀਕ ਸਿੰਘ
2) ਸ. ਮੋਹਨ ਸਿੰਘ
3) ਸ. ਜੋਧਾ ਸਿੰਘ
4) ਸ. ਅਵਤਾਰ ਸਿੰਘ
5) ਬੀਬੀ ਹਰਨੇਕ ਕੌਰ
6) ਬੀਬੀ ਬਲਵਿੰਦਰ ਕੌਰ
7) ਬੀਬੀ ਰਣਜੀਤ ਕੌਰ

ਬਾਬਾ ਉਜਾਗਰ ਸਿੰਘ ਦਾ ਪਰਿਵਾਰ
1) ਸ. ਧਰਮ ਪਾਲ ਸਿੰਘ
2) ਸ. ਜਸਬੀਰ ਸਿੰਘ (ਬੰਟੀ)
3) ਸ. ਲਾਲ ਸਿੰਘ
4) ਸ. ਕੁਲਵਿੰਦਰ ਸਿੰਘ
5) ਬੀਬੀ ਹਰਵਿੰਦਰ ਕੌਰ (ਤੋਨਾ)
6) ਬੀਬੀ ਕੰਵਲਜੀਤ ਕੌਰ
7) ਬੀਬੀ ਸਰਬਜੀਤ ਕੌਰ

ਬਾਬਾ ਸ਼ੋਭਾ ਦੇ ਪੁੱਤਰ ਬਾਬਾ ਕਾਲ੍ਹਾ ਦੀਆਂ ਧੀਆਂ

ਬੀਬੀ ਨਰਾਤੀ ਦਾ ਪਰਿਵਾਰ
1) ਸ. ਸਿਰੀਆ ਸਿੰਘ
2) ਸ. ਪਿਆਰਾ ਸਿੰਘ
3) ਸ. ਬਦਨ ਸਿੰਘ

ਬੀਬੀ ਮਾਨ ਕੌਰ ਦਾ ਪਰਿਵਾਰ
1) ਸ. ਅਜਮੇਰ ਸਿੰਘ
2) ਸ. ਅਜੈਬ ਸਿੰਘ
3) ਸ. ਭਾਗ ਸਿੰਘ,
4) ਸ. ਗਿਆਨ ਸਿੰਘ
5) ਬੀਬੀ ਗਿਆਨ ਕੌਰ
6) ਬੀਬੀ ਭਾਗ ਕੌਰ

ਬੀਬੀ ਗੁਰਦੇਵ ਕੌਰ ਦਾ ਪਰਿਵਾਰ
1) ਸ. ਬਲਦੇਵ ਸਿੰਘ

ਬੀਬੀ ਪਰਜੀ ਦਾ ਪਰਿਵਾਰ

## 3. ਬਾਬਾ ਨਾਭਾ ਦਾ ਪਰਿਵਾਰ

## ਲੇਖਿਕਾ ਦਾ ਬਾਇਓਡਾਟਾ ਅਤੇ ਵੇਰਵੇ

# ਭੂਮਿਕਾ

ਰਛਪਾਲ ਸਿੰਘ
(ਹਜ਼ੂਰੀ ਸੇਵਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਡੈਹਿਰ ਪਿੰਡ ਦੇ ਵਾਸੀ ਸੰਤ ਕੇਹਰ ਸਿੰਘ ਜੀ ਦਾ ਜੀਵਨ ਵਾਕਈ ਹੀ 'ਸੰਤ' ਸ਼ਬਦ ਨੂੰ ਸਾਕਾਰ ਕਰਦਾ ਹੈ।ਆਪ ਦੇ ਦਾਦਾ -ਬਾਬਾ ਠਾਕਰ ਸਿੰਘ ਨੂੰ ਨਾਮ ਦੀ ਦਾਤ ,ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਪ੍ਰਾਪਤ ਹੋਈ।ਸੋ ਆਪ ਜੀ ਨੂੰ ਕੂਕਾਪੁਣਾ ਵਿਰਸੇ ਵਿਚ ਹੀ ਪ੍ਰਾਪਤ ਹੋਇਆ।

ਆਪ ਦੇ ਬਜੁਰਗ 18ਵੀਂ ਸਦੀ ਦੇ ਅਖਰੀਲੇ ਦਹਾਕਿਆਂ 'ਚ ਡੈਹਿਰ ਤੋਂ ਕੂਚ ਕਰਕੇ 35 ਚੱਕ ਲਾਇਲਪੁਰ ਜਾ ਵਸੇ।ਛੇ -ਸੱਤ ਦਹਾਕੇ ਉਥੇ ਰਹਿ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਭਾਰਤ ਦੀ ਵੰਡ ਹੋਣ ਤੋਂ ਪਹਿਲੋਂ ਹੀ ਵਾਪਸ ਡੈਹਿਰ ਆ ਗਏ।ਕੁਝ ਸਮਾਂ ਬਾਅਦ ਆਪ ਜੀ ਨੇ ਆਪਣਾ ਦੌਲਤਖਾਨਾ ਰੋਪੜ ਸ਼ਹਿਰ ਵਿਖੇ ਬਣਾ ਲਿਆ।ਇਥੇ ਰਹਿੰਦਿਆਂ ਆਪ ਨੇ ਸਰਕਾਰੀ ਬੰਦਿਆਂ ,ਸੰਸਥਾਵਾਂ ਅਤੇ ਹੋਰ ਪਤਵੰਤਿਆਂ ਦੇ ਨਾਲ ਵਧੀਆ ਸੰਬੰਧ ਬਣਾ ਲਏ।ਆਪ ਦੇ ਸਦਕਾ ਹੀ ਬਹੁਤ ਲੋਕਾਈ ਸਤਿਗੁਰੂ ਚਰਨਾਂ ''ਚ ਆਈ ਤੇ ਆਪਣਾ ਆਪਣਾ ਜੀਵਨ ਸਫ਼ਲ ਕੀਤਾ।

ਡੈਹਿਰ ਪਿੰਡ ਦਾ ਗੁਰਬਖਸ਼ ਸਿਘ ਜੋ ਕਿ ਡਾਕੂ ਤੇ ਬਾਦਮਾਸ਼ ਕਹਾਉਂਦਾ ਸੀ, ਆਪ ਦੀ ਸੰਗਤ ਸਦਕਾ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ 'ਚ ਆ ਕੇ ਸਿੱਖ ਬਣਿਆ।ਨਾਮ ਦੀ ਦਾਤ ਮਿਲੀ।ਬਾਅਦ 'ਚ ਇਹ ਸੂਬਾ ਗੁਰਬਖਸ਼ ਸਿੰਘ ਬਣ ਕੇ ਸੇਵਾ ਕਰਦੇ ਰਹੇ।

ਉਸ ਸਮੇਂ ਦੀ ਨਿਰੋਲ ਸਿੱਖੀ ਬਾਰੇ ਵੀ ਇੱਕ ਘਟਨਾ ਤੋਂ ਪਤਾ ਲੱਗਦਾ ਹੈ।ਸੰਤ ਕੇਹਰ ਸਿੰਘ ਦੀ ਵਰਕਸ਼ਾਪ 'ਨਾਮਧਾਰੀ ਇੰਜ ਵਰਕਸ 'ਦੇ ਬਾਹਰ ਹੀ ਬੱਸਾਂ ਰੁਕਦੀਆਂ ਸਨ।ਇੱਕ ਦਿਨ ਆਪ ਨੇ ਵੇਖਿਆ ਕਿ ਇੱਕ ਨਾਮਧਾਰੀ ਸਿੱਖ ਬੱਸ ਤੇ ਚੜ੍ਹਨ ਲਈ ਖਲੋਤਾ ਹੈ।ਸੰਤ ਕੇਹਰ ਸਿੰਘ ਨੇ ਜਾ ਕੇ ਇਸ ਸਿੱਖ ਦੇ ਚਰਨੀਂ ਹੱਥ ਲਾਇਆ,ਵੇਖਿਆ ਤਾਂ ਉਹ ਨਾਮਧਾਰੀ ਜੱਥੇਦਾਰ ਸਨ।ਉਨ੍ਹਾਂ ਨੂੰ ਪੁੱਛਣ 'ਤੇ ਪਤਾ ਲੱਗਾ ਕਿ ਉਨ੍ਹਾਂ ਹੁਸ਼ਿਆਰਪੁਰ ਦੀ ਬਸ ਫੜਨੀ ਹੈ।

ਸੰਤ ਕੇਹਰ ਸਿੰਘ ਨੇ ਬੇਨਤੀ ਕਰਕੇ ਉਨ੍ਹਾਂ ਨੂੰ ਆਪਣੇ ਘਰ ਲੈ ਆਂਦਾ ਅਤੇ ਪ੍ਰਸ਼ਾਦਾ ਪਾਣੀ ਛਕਾਇਆ।ਜਥੇਦਾਰ ਜੀ ਨੇ ਕੁੱਝ ਸਮਾਂ ਅਰਾਮ ਵੀ ਕੀਤਾ।ਜਦੋਂ ਉੱਠੇ ਤਾਂ ਸੰਤਾਂ ਨੇ ਜਥੇਦਾਰ ਜੀ ਨੂੰ ਹਰਿ -ਜੱਸ ਕਰਨ ਦੀ ਬੇਨਤੀ ਕੀਤੀ ।ਘਰ ਵਿਚ ਹੀ ਜੱਥੇਦਾਰ ਜੀ ਨੇ ਦੀਵਾਨ ਸਜਾਇਆ,ਰੋਪੜ ਵਿਖੇ ਕ੍ਰੀਬ 35 ਘਰ ਸੰਤ ਕੇਹਰ ਸਿੰਘ ਦੀ ਪ੍ਰੇਰਨਾ ਨਾਲ ਨਾਮਧਾਰੀ ਬਣੇ ਹੋਏ ਸਨ।ਵੱਖ ਵੱਖ ਘਰਾਂ 'ਚ ਪੰਦਰਾਂ ਦਿਨ ਦੀਵਾਨ ਲਗਵਾਏ।ਉਸ ਤੋਂ ਬਾਅਦ ਜਥੇਦਾਰ ਜੀ ਨੂੰ ਹੁਸ਼ਿਆਰਪੁਰ ਦੀ ਬੱਸ ਚੜ੍ਹਾਇਆ।ਏਸ ਤਰ੍ਹਾਂ ਦੇ ਉਸ ਵਕਤ ਦੇ ਸਿੱਖ-ਸਾਧ ਤੇ ਜਥੇਦਾਰ ਹੁੰਦੇ ਸਨ।

ਸੰਨ 1954 ਨੂੰ ਰੋਪੜ ਵਿਖੇ ਸੰਤ ਕੇਹਰ ਸਿੰਘ ਤੇ ਸਾਧ ਸੰਗਤ ਵੱਲੋਂ ਅਰਜ ਕਰਨ 'ਤੇ 40 ਦਿਨਾਂ ਦਾ ਜਪ-ਪ੍ਰਯੋਗ,ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ 'ਚ ਹੋਇਆ।ਇਸ ਮੇਲੇ ਦੇ ਭੋਗ ਸਮੇਂ 13 ਜੂਨ ਸੰਨ 1954 ਨੂੰ ਦੋ ਅਨੰਦ ਕਾਰਜ ਹੋਏ।ਇਨ੍ਹਾਂ 'ਚ ਇੱਕ ਅਨੰਦ -ਕਾਰਜ ਸ. ਸੰਤ ਸਿੰਘ (ਹੁਣ ਦਿੱਲੀ) ਦਾ ਹੋਇਆ।ਇਸ ਅਨੰਦ ਕਾਰਜ ਬਾਰੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਈ ਵਾਰ ਫਰਮਾਇਆ ਕਰਦੇ ਸਨ,

"ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਸਿੰਘ ਦੇ ਅਨੰਦ ਕਾਰਜ ਬਾਰੇ ਹੁਕਮ ਕੀਤਾ ਤਾਂ ਸੰਤ ਸਿੰਘ ਕੰਨੀ ਕਤਰਾਏ ਕਿ ਮੈਂ ਅਜੇ ਪੜ੍ਹਾਈ ਕਰਨੀ ਹੈ, ਅਜੇ ਨਹੀਂ ਕਰਨਾ ਵਿਆਹ।

''ਮੈਨੂੰ (ਬਾਬਾ ਜਗਜੀਤ ਸਿੰਘ ਨੂੰ) ਪਤਾ ਲੱਗਾ ਤਾਂ ਮੈਂ ਸੰਤ ਸਿੰਘ ਨੂੰ 4-5 ਦਿਨਾਂ ਲਈ ਕੁੱਲੂ ਮਨਾਲੀ ਵੱਲ ਲੈ ਗਿਆ।ਮੈਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਨਹੀਂ ਸੀ ਕੀਤਾ ਪਰ ਮੇਰੇ ਮਨ 'ਚ ਆਈ ਕਿ ਸਿੱਖ ਨੂੰ ਸਤਿਗੁਰੂ ਦੇ ਬਚਨ ਮੰਨਣ ਲਈ ਪ੍ਰੇਰਣਾ ਚਾਹੀਦਾ ਹੈ।

(ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ (ਉਦੋਂ ਬਾਬਾ ਜੀ) ਨੇ 4-5 ਦਿਨ ਸੰਤ ਸਿੰਘ ਨੂੰ ਸਦ-ਉਪਦੇਸ਼ ਦਿੱਤਾ ਕਿ ਸਤਿਗੁਰਾਂ ਦਾ ਹੁਕਮ ਮੰਨਣਾ ਚਾਹੀਦਾ ਹੈ ਅਤੇ ਉਸ ਸਦ-ਉਪਦੇਸ਼ ਦਾ ਅਸਰ ਵੀ ਹੋਇਆ।)

''ਜਦੋਂ ਅਸੀਂ ਵਾਪਸ ਆਏ ਤਾਂ ਸੰਤ ਸਿੰਘ ਦੇ ਮਨ ਤੋਂ ਉਹ ਪੜ੍ਹਾਈ ਵਾਲਾ ਅਸਰ ਲਹਿ ਗਿਆ ਸੀ। ਫਿਰ ਉਨ੍ਹਾਂ ਨੇ ਬਚਨ ਮੰਨਿਆ ਤੇ ਉਨ੍ਹਾਂ ਦਾ ਅਨੰਦ-ਕਾਰਜ ਬੀਬੀ ਬੇਅੰਤ ਕੌਰ (ਸਪੁੱਤਰੀ ਸੂਬਾ ਗੰਡਾ ਸਿੰਘ ) ਨਾਲ ਹੋ ਗਿਆ। ਅਨੰਦਾਂ ਤੋਂ ਬਾਅਦ ਉਚੇਰੀ ਵਿੱਦਿਆ ਹਾਸਲ ਕਰਕੇ ਉੱਚ ਪਦਵੀਆਂ ਦੋਵਾਂ ਜੀਆਂ ਨੇ ਪ੍ਰਾਪਤ ਕੀਤੀਆਂ। ਇਹ ਸਭ ਕਿਰਪਾ ਸ੍ਰੀ ਸਤਿਗੁਰੂ ਜੀ ਦੀ ਹੈ।''

ਇੱਕ ਵਾਰ ਰੋਪੜ ਵਿਖੇ ਕ੍ਰਿਸ਼ਨਾ ਮੰਦਰ 'ਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਦਰਸ਼ਨ ਦੇਣ ਦਾ ਪ੍ਰੋਗਰਾਮ ਬਣਿਆ। ਸ੍ਰੀ ਸਤਿਗੁਰੂ ਜੀ ਨੂੰ ਹਾਥੀ ਉੱਪਰ ਬਿਠਾਕੇ ਸ਼ਹਿਰ ਵਿਚ ਦੀ ਮੰਦਰ ਤੱਕ ਲਿਜਾਇਆ ਗਿਆ। ਬੈਂਡ -ਬਾਜਿਆਂ ਨਾਲ ਸੁਆਗਤ ਕੀਤਾ ਗਿਆ। ਪੰ. ਅਮਰ ਨਾਥ ਜੀ ਨੂੰ ਭਗਵਾਨ ਕ੍ਰਿਸ਼ਨ ਜੀ ਦੇ ਰੂਪ 'ਚ ਵੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦੇ ਕੇ ਨਿਹਾਲ ਕੀਤਾ।

ਲੇਖਿਆ ਸੂਬਾ ਸੁਰਿੰਦਰ ਕੌਰ ਦਾ ਬੜਾ ਹੀ ਸ਼ਲਾਘਾਯੋਗ ਉੱਦਮ ਹੈ,ਜਿਨ੍ਹਾਂ ਨੇ ਘਾਟੇਹੋੜੇ (ਘਟੌੜੇ) ਪਰਿਵਾਰਾਂ ਦੀ ਜਾਣਕਾਰੀ ਇੱਕਠੀ ਕੀਤੀ ਹੈ। ਇਸ ਦਾ ਬਹੁਤ ਲਾਭ ਵੀ ਪਰਿਵਾਰਾਂ ਨੂੰ ਹੋਏਗਾ। ਸੂਬਾ ਜੀ ਨੇ ਪਹਿਲਾਂ ਵੀ ਬਹੁਤ ਪੁਸਤਕਾਂ ਲਿਖੀਆਂ ਹਨ। ਉਨ੍ਹਾਂ ਵਿਚੋਂ ਜੋ ਅਨੰਦ ਪੁਸਤਕ 'ਪ੍ਰਕਾਸ਼-ਪੁੰਜ' ਪੜ੍ਹ ਕੇ ਆਉਂਦਾ ਹੈ,ਉਹ ਲਿਖਣ ਤੋਂ ਬਾਹਰ ਹੈ,ਮਹਿਸੂਸ ਹੀ ਕੀਤਾ ਜਾ ਸਕਦਾ ਹੈ।

ਸੂਬਾ ਸੁਰਿੰਦਰ ਕੌਰ ਨੇ ਮਲੇਰ ਕੋਟਲਾ ਸਾਕੇ ਦੇ ਸ਼ਹੀਦਾਂ ਦਾ ਰੀਕਾਰਡ ,ਸਟੇਟ ਆਰਕਾਈਵਜ਼ ਪਟਿਆਲਾ ਤੋਂ ਕਢਵਾ ਕੇ ਬਹੁਤ ਮਿਹਨਤ ਨਾਲ ਉਰਦੂ ਤੋਂ ਪੰਜਾਬੀ ਵਿਚ ਤਰਜ਼ਮਾ ਕਰਵਾਕੇ ਕਿਤਾਬ ਤਿਆਰ ਕਰ ਲਈ ਹੈ,ਉਹ ਵੀ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਸਦਕਾ ਛੇਤੀ ਹੀ ਛਪਣ ਦੀ ਤਿਆਰੀ ਫੜ ਰਹੀ ਹੈ।

ਸੂਬਾ ਸੁਰਿੰਦਰ ਕੌਰ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਦੀਆਂ ਬਹੁਤ ਹੀ ਖੁਸ਼ੀਆਂ ਲਈਆਂ ਹਨ। ਉਸ ਸਦਕਾ ਹੀ ਆਪ ਜੀ ਲਗਾਤਾਰ ਨਾਮਧਾਰੀ ਪੰਥ ਦੀ ਸੇਵਾ ਕਰ ਰਹੇ ਹਨ। ਸੂਬਾ ਜੀ ਦੇ ਪਤੀ ਦੇਵ ਸੰਤ ਭਗਵੰਤ ਸਿੰਘ ਜੀ ਵੀ ਇਨ੍ਹਾਂ ਦਾ ਬਹੁਤ ਸਾਥ ਦਿੰਦੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਦਉਪਦੇਸ਼ ਵਿਚ ਭਗਵੰਤ ਸਿੰਘ ਜੀ ਦੀ ਵੀ ਬਹੁਤ ਸਿਫ਼ਤ-ਸ਼ਲਾਘਾ ਕੀਤੀ ਹੈ। ਦੋਵੇਂ ਜੀ ਧੰਨਵਾਦ ਦੇ ਪਾਤਰ ਹਨ। ਸ੍ਰੀ ਸਤਿਗੁਰੂ ਜੀ ਦੀ ਇਨ੍ਹਾਂ 'ਤੇ ਕਿਰਪਾ ਇਵੇਂ ਹੀ ਬਣੀ ਰਹੇ।

20 ਅਗਸਤ 2017

# ਇਕ ਸੁਪਨਾ ਜੋ ਸੱਚ ਹੋ ਗਿਆ

– ਭਗਵੰਤ ਸਿੰਘ ਨਾਮਧਾਰੀ,

ਮੇਰੀ ਬਹੁਤ ਚਿਰੋਕਣੀ ਇੱਛਾ ਸੀ ਕਿ ਮੇਰੇ ਸਤਿਕਾਰਯੋਗ ਪਿਤਾ ਜੀ – ਸੰਤ ਕੇਹਰ ਸਿੰਘ ਜੀ ਦੀ ਜੀਵਨੀ ਲਿਖੀ ਜਾਵੇ। ਉਹ,ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵੇਲੇ ਦੇ ਪਰਮ ਸ਼ਰਧਾਲੂ ਸਿੱਖ ਸਨ। ਉਹ ਨਾਮਧਾਰੀ ਪੰਥ ਦੀ ਉੱਚ ਕੋਟੀ ਦੀ ਸ਼ਖਸੀਅਤ ਸਨ। ਸਮਾਜ ਵਿਚ ਇੱਕ ਜਾਣੀ-ਪਛਾਣੀ ਹਸਤੀ ਸਨ। ਮੇਰਾ ਇਹ ਵੀ ਜੀਅ ਕਰਦਾ ਸੀ ਕਿ ਪਿੰਡ ਡੈਹਿਰ ਦੇ ਸਾਡੇ ਸਾਰੇ ਖਾਨਦਾਨ (ਘਾਟੇਹੋੜਾ ਗੋਤੀ) ਜੋ ਏਸ ਵੇਲੇ ਪਿੰਡ ਡੈਹਿਰ ਤੋਂ ਇਲਾਵਾ ਵੱਖ ਵੱਖ ਪਿੰਡਾਂ,ਸ਼ਹਿਰਾਂ ਵਿਚ ਵੱਸਦੇ ਹਨ ਤੇ ਕੁੱਝ ਬਾਹਰਲੇ ਦੇਸ਼ਾਂ ਵਿਚ ਵੀ ਚਲੇ ਗਏ ਹਨ,ਦੀ ਬੰਸਾਵਲੀ ਲਿਖੀ ਜਾਵੇ ਤਾਂ ਜੋ ਸਾਡੇ ਸਭਨਾਂ ਦੀ ਇੱਕ ਸਾਂਝ ਬਣੀ ਰਹੇ।

ਮੈਨੂੰ ਇਹ ਸਾਰਾ ਕੁੱਝ ਲਿਖਿਆ ਜਾਣਾਂ ਇੱਕ ਸੁਪਨੇ ਵਾਂਗ ਲੱਗਦਾ ਸੀ। ਪਰ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਦੁਆਰਾ ਮੇਰੇ ਇਸ ਸੁਪਨੇ ਨੇ ਇਸ ਹੱਥਲੀ ਕਿਤਾਬ ਦੇ ਰੂਪ ਵਿਚ ਸਾਕਾਰ ਰੂਪ ਲੈ ਕੇ ਮੈਨੂੰ ਇੱਕ ਸਕੂਨ,ਇੱਕ ਸੰਤੁਸ਼ਟੀ ਦਾ ਅਹਿਸਾਸ ਦੁਆਇਆ ਹੈ।

ਮੇਰੇ ਇਸ ਸੁਪਨੇ ਨੂੰ ਸੱਚ ਕਰਨ ਲਈ ਮੇਰੀ ਜੀਵਨ -ਸਾਥਣ ਸੂਬਾ ਸੁਰਿੰਦਰ ਕੌਰ ਖਰਲ ਨੇ ਮੈਨੂੰ ਪੂਰਾ ਸਹਿਯੋਗ ਦਿੱਤਾ ਅਤੇ ਅਸੀਂ ਦੋਹਾਂ ਨੇ ਰਲ ਕੇ ਇਸ ਨੂੰ ਪੁਸਤਕ ਰੂਪ ਵਿਚ ਲੈ ਆਂਦਾ। ਹੈ ਤਾਂ ਇਹ ਬਹੁਤ ਔਖਾ ਕੰਮ ਸੀ,ਪਰ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਇਹ ਕੰਮ ਸਿਰੇ ਚੜ੍ਹ ਸਕਿਆ ਹੈ ਸੋ ਅਸੀਂ ਸ੍ਰੀ ਸਤਿਗੁਰੂ ਜੀ ਦੇ ਬਹੁਤ ਸ਼ੁਕਰਗੁਜ਼ਾਰ ਹਾਂ।

ਮੈਂ ਕ੍ਰੀਬ ਸੰਨ 1980 ਤੋਂ ਆਪਣੇ ਸਾਰੇ ਪਰਿਵਾਰਾਂ ਦੀ ਜਾਣਕਾਰੀ ਅਤੇ ਵੇਰਵੇ ਬੜੇ ਸ਼ੌਕ ਨਾਲ ਇੱਕਠੇ ਕਰ ਰਿਹਾ ਸੀ। ਹੁਣ ਜਦੋਂ 2017 'ਚ ਇਸ ਕਿਤਾਬ ਨੂੰ ਲਿਖਣ ਦਾ ਕੰਮ ਚੱਲ ਰਿਹਾ ਸੀ ਤਾਂ ਬਹੁਤ ਸਾਰੇ ਪਰਿਵਾਰਾਂ ਨੇ ਆਪਣੇ ਪੂਰੇ ਵੇਰਵੇ ਦੇਣ ਵਿਚ ਪੂਰਾ ਸਹਿਯੋਗ ਦਿੱਤਾ,ਅਸੀਂ ਉਨ੍ਹਾਂ ਸਭ ਦੇ ਅਤਿਅੰਤ ਧੰਨਵਾਦੀ ਹਾਂ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਜੀ ਦੇ ਵੀ ਅਸੀਂ ਬਹੁਤ ਆਭਾਰੀ ਹਾਂ,ਜਿਨ੍ਹਾਂ ਨੇ ਇਸ ਕਿਤਾਬ ਦੀ ਭੂਮਿਕਾ ਲਿਖੀ।

ਸੰਤ ਰਛਪਾਲ ਸਿੰਘ ,ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਬਾਰੇ ਭਰਪੂਰ ਜਾਣਕਾਰੀ ਰਖਦੇ ਹਨ। ਉਸ ਵੇਲੇ ਦੇ ਸੰਤਾਂ-ਸਾਧਾਂ ਬਾਰੇ ਵੀ ਗਿਆਨ ਹੈ। ਇਹ ਵੀ ਪਤਾ ਹੈ ਕਿ ਸ੍ਰੀ ਸਤਿਗੁਰੂ ਜੀ ਨੇ ਕਦੋਂ ਕਿਸੇ ਸਿੱਖ ਨੂੰ ਕੀ ਹੁਕਮ ਕੀਤਾ ਜਾਂ ਉਸ ਬਾਰੇ ਕੀ ਫਰਮਾਇਆ।

ਜਿਸ ਕਿਸੇ ਨੇ ਵੀ ਇਸ ਕਿਤਾਬ ਨੂੰ ~~ਛਪਵਾਉਣ ਵਿਚ~~ ਯੋਗਦਾਨ ਪਾਇਆ ਹੈ ,ਅਸੀਂ ਉਨ੍ਹਾਂ ਸਭਨਾਂ ਦੇ ਬਹੁਤ ਧੰਨਵਾਦੀ ਹਾਂ। ~~ਸਭ ਤੋਂ ਵੱਧ ਧੰਨਵਾਦ ਸੰਤ ਬਲਬਿੰਦਰ ਸਿੰਘ (ਭੋਲਾ) ਮਹਾਲੀ ਦਾ ਅਸੀਂ ਕਰਦੇ ਹਾਂ,ਜਿੰਨਾਂ ਨੇ ਇਸ ਕਿਤਾਬ ਨੂੰ ਛਪਵਾਇਆ ਹੀ ਨਹੀਂ ਬਲਕਿ ਸਾਨੂੰ ਹੱਲਾ-ਸ਼ੇਰੀ ਦੇ ਨਾਲ ਨਾਲ ਜਾਣਕਾਰੀ ਵੀ ਦਿੱਤੀ। ਇਨ੍ਹਾਂ ਨੇ ਸਾਨੂੰ ਦੱਸਿਆ ਕਿ~~ ਮੇਰੇ ~~ਤਾਇਆ~~ ਜੀ ਸੰਤ ਕੇਹਰ ਸਿੰਘ ਨੇ ~~ਹੀ~~ ਸਾਡੇ ਸਾਰੇ ਪਰਿਵਾਰਾਂ ਨੂੰ ਹੀ ਨਹੀਂ ਬਲਕਿ ਪਿੰਡ ਡੈਹਿਰ ਦੇ ਵਾਸੀਆਂ ਨੂੰ ਵੀ ਨਾਮਧਾਰੀ ਬਣਾਇਆ। ਉਹ ਸਾਡੇ ਸਾਰੇ ਖ਼ਾਨਦਾਨ ਦਾ ਮੁੱਢ ਸਨ। ਪੂਰਨ ਸੁੱਚ ਸੋਧ ਅਤੇ ਮਰਿਆਦਾ ਵਿਚ ਰਹਿਣ ਵਾਲੇ ਸਤਿਗੁਰਾਂ ਦੇ ਸਿੱਖ ਸਨ।

ਅੰਤ ਵਿਚ ਮੈਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ,ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਵਰਤਮਾਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਕੋਟਾਨ ਕੋਟ ਧੰਨਵਾਦ ਕਰਦਾ ਹਾਂ,ਜਿੰਨਾਂ ਦੇ ਅਸੀਂ ਆਪਣੇ ਜੀਵਨ ਵਿਚ ਦਰਸ਼ਨ ਕਰਨ ਦਾ ਸੁੱਖ ਮਾਣਨ ਦਾ ਸੁਭਾਗ ਪ੍ਰਾਪਤ ਕੀਤਾ ਹੈ। ਸਤਿਗੁਰੂ ਜੀ ਕ੍ਰਿਪਾ ਕਰਨ ਕਿ ਅਸੀਂ ਅੱਗੇ ਤੋਂ ਹੋਰ ਵੀ ਅਜਿਹੇ ਸਾਹਿੱਤਕ ਕੰਮ ਕਰਦੇ ਰਹੀਏ।

20 ਅਗਸਤ 2017

# ਸੰਤ ਕੇਹਰ ਸਿੰਘ ਨਾਮਧਾਰੀ ਰੂਪਨਗਰ (ਰੋਪੜ)

(ਜੀਵਨੀ)

ਜੀਵਨ ਕਾਲ - 23 ਜੁਲਾਈ ਸੰਨ 1915 ਤੋਂ 12 ਅਕਤੂਬਰ ਸੰਨ 1988
ਭੋਗ ਪਿਆ - 24 ਅਕਤੂਬਰ ਸੰਨ 1988 ਨੂੰ ਰੋਪੜ ਵਿਖੇ
ਪਿਤਾ ਜੀ - ਸ.ਤੁਲਸਾ ਸਿੰਘ ਤੇ ਮਾਤਾ - ਹਰਨਾਮ ਕੌਰ
ਦਾਦਾ ਜੀ - ਸ ਠਾਕੁਰ ਸਿੰਘ
ਪੜਦਾਦਾ ਜੀ - ਬਾਬਾ ਕਾਨ੍ਹਾ ਜੀ
ਸੁਪਤਨੀ - ਬੀਬੀ ਅਮਰ ਕੌਰ

ਸੰਤ ਕੇਹਰ ਸਿੰਘ ਦੇ ਪੜਦਾਦਾ ਜੀ ,ਬਾਬਾ ਕਾਨ੍ਹਾ ਜੀ ਘਾਟੇਹੋੜਾ, ਪਿੰਡ ਡੈਹਿਰ (ਹੁਣ ਤਹਿਸੀਲ ਸ੍ਰੀ ਚਮਕੌਰ ਸਾਹਿਬ, ਜ਼ਿਲ੍ਹਾ ਰੋਪੜ ,ਹੁਣ ਰੂਪਨਗਰ) ਦੇ ਸਨ।ਇਸ ਕਿਤਾਬ ਵਿਚ ਸੰਤ ਕੇਹਰ ਸਿੰਘ ਦੀ ਜੀਵਨੀ ਤੋਂ ਬਾਅਦ ,ਇਨ੍ਹਾਂ ਦੇ,ਇਸ ਤੋਂ ਵੀ ਪਿਛੋਕੜ ਬਾਰੇ ਅਤੇ ਪਿੰਡ ਡੈਹਿਰ ਦੇ ਇਨ੍ਹਾਂ ਅਤੇ ਇਨ੍ਹਾਂ ਦੇ ਸਾਰੇ ਘਾਟੇਹੋੜਾ ਪਰਿਵਾਰਾਂ ਦੀ ਬੰਸਾਵਲੀ (ਧੀਆਂ -ਪੁੱਤਰਾਂ ਦੇ ਪਰਿਵਾਰਾਂ ਸਹਿਤ) ਵੇਰਵੇ ਨਾਲ ਦਰਜ ਹੈ।

ਸੰਤ ਕੇਹਰ ਸਿੰਘ ਦੇ ਦਾਦਾ ਜੀ - ਬਾਬਾ ਠਾਕੁਰ ਸਿੰਘ ਅਤੇ ਉਨ੍ਹਾਂ ਦੇ ਬੱਚੇ - ਗੁਰਦਿਤ ਸਿੰਘ,ਤੁਲਸਾ ਸਿੰਘ, ਗੁਰਬਖਸ਼ ਸਿੰਘ ਤੇ ਪ੍ਰਤਾਪ ਕੌਰ, ਕ੍ਰੀਬ ਸੰਨ 1882-83 ਨੂੰ ਪਿੰਡ ਡੈਹਿਰ ਤੋਂ,35 ਚੱਕ,ਜ਼ਿਲ੍ਹਾ ਲਾਇਲਪੁਰ ਵਿਖੇ ਚਲੇ ਗਏ।ਉਥੇ ਇਨ੍ਹਾਂ ਦੀ ਆਰਾ -ਮਸ਼ੀਨ ,ਆਟਾ ਚੱਕੀ,ਰੂੰ ਪਿੰਜਣੀ ,ਕੋਹਲੂ ਵਗੈਰਾ ਕਈ ਕੰਮ ਸਨ।ਬਾਬਾ ਤੁਲਸਾ ਸਿੰਘ ਸੋਨੇ ਦੇ ਗਹਿਣੇ ਬਨਾਉਣ ਦਾ ਕੰਮ ਕਰਦੇ ਸਨ।ਇਨ੍ਹਾਂ ਦੇ ਬੱਚਿਆਂ -ਪਿਆਰਾ ਸਿੰਘ ,ਕੇਹਰ ਸਿੰਘ,ਜਵਾਲਾ ਸਿੰਘ ਅਤੇ ਗਿਆਨ ਕੌਰ ਦਾ ਜਨਮ 35 ਚੱਕ ,ਜ਼ਿਲ੍ਹਾ ਲਾਇਲਪੁਰ ਵਿਖੇ ਹੋਇਆ।

ਸੰਤ ਕੇਹਰ ਸਿੰਘ ਦੇ ਦੋ ਚਾਚਿਆਂ- ਸ.ਅਰਜਨ ਸਿੰਘ ਤੇ ਸ.ਹਜ਼ੂਰਾ ਸਿੰਘ ਵਾਸੀ ਪਿੰਡ ਡੈਹਿਰ ਦਾ ਵਿਆਹ ,ਪਿੰਡ ਧਿਆਨਪੁਰਾ,ਨੇੜੇ ਕੁਰਾਲੀ ਦੀਆਂ ਦੋ ਭੈਣਾਂ ਕ੍ਰਮਵਾਰ ਦਰੋਪਤੀ ਅਤੇ ਚਿੰਤ ਕੌਰ ਨਾਲ ਹੋਇਆ।

ਇਨ੍ਹਾਂ ਚਾਚਿਆਂ ਦੇ ਦੋਹਾਂ ਭਤੀਜਿਆਂ- ਪਿਆਰਾ ਸਿੰਘ ਤੇ ਕੇਹਰ ਸਿੰਘ ਦਾ ਵਿਆਹ ਦਰੋਪਤੀ ਅਤੇ ਚਿੰਤ ਕੌਰ ਦੀਆਂ ਦੋ ਛੋਟੀਆਂ ਭੈਣਾਂ ਕ੍ਰਮਵਾਰ ਕਰਤਾਰ ਕੌਰ ਤੇ ਅਮਰ ਕੌਰ ਨਾਲ ਇਕੋ ਦਿਨ 21 ਜੂਨ 1927 ਨੂੰ ਪਿੰਡ ਧਿਆਨਪੁਰੇ ਵਿਖੇ ਹੋਇਆ।ਵਿਆਹ ਸਮੇਂ ਪਿਆਰਾ ਸਿੰਘ ਦੀ ਉਮਰ ਕ੍ਰੀਬ 16 ਸਾਲ ਅਤੇ ਉਨ੍ਹਾਂ ਦੀ ਜੀਵਨ ਸਾਥਣ ਕਰਤਾਰ ਕੌਰ ਦੀ ਉਮਰ ਕ੍ਰੀਬ 13 ਸਾਲ ਸੀ। ਕੇਹਰ ਸਿੰਘ ਦੀ ਉਮਰ ਕ੍ਰੀਬ 12 ਸਾਲ ਅਤੇ ਉਨ੍ਹਾਂ ਦੀ ਜੀਵਨ -ਸਾਥਣ ਅਮਰ ਕੌਰ ਦੀ ਉਮਰ ਕ੍ਰੀਬ ਸੱਤ ਸਾਲ ਦੀ ਸੀ।

ਪਿੰਡ ਧਿਆਨਪੁਰਾ ਦੀਆਂ ਚਾਰੇ ਭੈਣਾਂ -ਦਰੋਪਤੀ ,ਚਿੰਤ ਕੌਰ ,ਕਰਤਾਰ ਕੌਰ ਅਤੇ ਅਮਰ ਕੌਰ ਦੇ ਪਿਤਾ ਸ. .ਮੰਗਲ ਸਿੰਘ ਤੇ ਮਾਤਾ ਰਲੀ ਸਨ। ਇਨ੍ਹਾਂ ਚਾਰਾਂ ਭੈਣਾਂ ਦੇ ਚਾਰ ਭਰਾ - ਫੁੰਮਣ ਸਿੰਘ, ਚੇਤ ਸਿੰਘ, ਗੁਰਦਿਆਲ ਸਿੰਘ ਅਤੇ ਸੰਤੋਖ ਸਿੰਘ ਸਨ।

ਇਨ੍ਹਾਂ ਵਿਚੋਂ ਚੇਤ ਸਿੰਘ ਦਾ ਪਰਿਵਾਰ ਹੀ ਚਲ ਰਿਹਾ ਹੈ।ਫੁੰਮਣ ਸਿੰਘ ਛੇਤੀ ਚੜ੍ਹਾਈ ਕਰ ਗਏ।ਗੁਰਦਿਆਲ ਸਿੰਘ ਦਾ ਵਿਆਹ ਮਲੇਰਕੋਟਲਾ ਦੀ ਸੁਰਜੀਤ ਕੌਰ ਨਾਲ ਹੋਇਆ।ਸੰਤੋਖ ਸਿੰਘ ਅਣਵਿਆਹੇ ਰਹੇ।ਸ.ਗੁਰਦਿਆਲ ਸਿੰਘ ਤੇ ਸ.ਸੰਤੋਖ ਸਿੰਘ ਦੋਵੇਂ ਆਪਣੇ ਜੀਵਨ ਦੇ ਆਖੀਰਲੇ ਸਮੇਂ, ਆਪਣੀਆਂ ਭੈਣਾਂ ਕਰਤਾਰ ਕੌਰ ਤੇ ਅਮਰ ਕੌਰ ਕੋਲ ਰੋਪੜ ਰਹੇ ਅਤੇ ਇਥੇ ਹੀ ਚੜ੍ਹਾਈ ਕੀਤੇ।

ਸ.ਗੁਰਦਿਆਲ ਸਿੰਘ ਦੀ ਮੌਤ 17 ਅਪਰੈਲ ਸੰਨ 1987 ਨੂੰ ਹੋਈ,ਭੋਗ 26 ਅਪਰੈਲ ਸੰਨ 1987 ਨੂੰ ਪਿਆ।ਸ. ਸੰਤੋਖ ਸਿੰਘ ਦੀ ਮੌਤ 29 ਦਸੰਬਰ ਸੰਨ 2002 ਨੂੰ ਹੋਈ, ਭੋਗ 5 ਜਨਵਰੀ ਸੰਨ 2003 ਨੂੰ ਪਿਆ।

ਸੰਤ ਕੇਹਰ ਸਿੰਘ ਦੇ ਦਾਦਾ ਜੀ ਬਾਬਾ ਠਾਕੁਰ ਸਿੰਘ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਭਜਨ ਪੁੱਛ ਕੇ ਨਾਮਧਾਰੀ ਬਣੇ ਸਨ।ਸੋ ਸੰਤ ਕੇਹਰ ਸਿੰਘ ਨੂੰ ਵਿਰਸੇ ਤੋਂ ਹੀ ਨਾਮਧਾਰੀ -ਪੁਣਾ ਮਿਲਿਆ ਸੀ। ਆਪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਸਮੇਂ ਦੇ ਨਾਮਧਾਰੀ ਸਿੱਖ ਸਨ।

ਆਪਣੇ ਪਰਿਵਾਰ ਵਿਚੋਂ ਆਪਣੇ ਬਾਬਾ ਠਾਕੁਰ ਸਿੰਘ ਤੋਂ ਬਾਅਦ ,ਸੰਤ ਕੇਹਰ ਸਿੰਘ ਹੀ ਸਤਿਗੁਰਾਂ ਦੇ ਪੂਰਨ ਸ਼ਰਧਾਲੂ ਸਿੱਖ ਸਨ।35 ਚੱਕ ਲਾਇਲਪੁਰ ਵਿਖੇ ਰਹਿੰਦਿਆਂ ,ਇੱਕ ਵਾਰ ਆਪ ਨੂੰ ਬਹੁਤ ਖਾਂਸੀ ਹੋ ਗਈ।ਖਾਂਸੀ ਵਿਗੜ ਕੇ ਤਪਦਿਕ ਦਾ ਰੂਪ ਧਾਰਨ ਕਰ ਗਈ।ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਵੇਂ ਆਪ ਨੂੰ ਰੋਗ ਮੁਕਤ ਕੀਤਾ, ਇਸ ਬਾਰੇ ਸੰਤੰ ਤਰਨ ਸਿੰਘ ਵਹਿਮੀ ਆਪਣੇ ਗ੍ਰੰਥ 'ਜਸ ਜੀਵਨ ਭਾਗ ਚੌਥਾ' ਦੇ ਪੰਨਾ ਨੰਬਰ 34-35 'ਤੇ ਇਸ ਤਰ੍ਹਾਂ ਲਿਖਦੇ ਹਨ :-

## "ਵੈਦ ਗੁਰੂ

ਕੇਹਰ ਸਿੰਘ ਕਾਰੀਗਰ 35 ਚੱਕ ਜ਼ਿਲ੍ਹਾ ਲਾਇਲਪੁਰ ਦੇ ਨੂੰ ਤਪਦਿਕ ਹੋਈ।ਕਈ ਇਲਾਜ ਕੀਤੇ। ਡਾਕਟਰਾਂ ਕਿਹਾ ਕਿ ਇਹ ਮਾਸ ਦਾ ਸ਼ੋਰਬਾ ਪੀਵੇ।ਕੇਹਰ ਸਿੰਘ ਕਿਹਾ ਮਰ ਤੇ ਜਾਵਾਂ ਪਰ ਸ਼ੋਰਬਾ ਨਹੀਂ ਪੀਣਾ।ਘਰ ਦਿਆਂ ਕਿਹਾ ਜਿਸ ਦੀ ਮੱਤੇ ਲਗ ਤੂੰ ਸ਼ੋਰਬਾ ਨਹੀਂ ਪੀਂਦਾ ਇਲਾਜ ਭੀ ਹੁਣ ਓਸੇ ਨੂੰ ਕਹੁ ਕਰੇ।ਅਸੀਂ ਤੇ ਖਰਚ ਖੇਚਲ ਕਰ ਥਕ ਗਏ ਹਾਂ।ਕੇਹਰ ਸਿੰਘ 23 ਚੱਕ ਗੁਗੇਰਾ ਬਰਾਂਚ ਗ੍ਰੰਥੀ ਕ੍ਰਿਪਾਲ ਸਿੰਘ ਵੱਲ,ਅਖੰਡ ਪਾਠ ਤੇ ਸਤਿਗੁਰੂ ਜੀ ਆਏ ਸੁਣ ਚਰਨੀ ਲੱਗ ਰੋਇਆ ਤੇ ਸਾਰੀ ਬਿਰਥਾ ਸੁਣਾਈ ਕਿ ਮੈਂ ਸ਼ੋਰਬਾ ਨਹੀਂ ਪੀਂਦਾ ਤੇ ਘਰ ਦੇ ਆਪ ਦਾ ਮੇਹਣਾ ਦੇਂਦੇ ਹਨ ਤੇ ਕਿਹਾ , ਜਾਂ ਕੰਮ ਦੀ ਦੇਹ ਦਿਓ ਜਾਂ ਚੜ੍ਹ ਜਾਵਾਂ।ਸਤਿਗੁਰੂ ਜੀ ਪਿੱਠ ਤੇ ਹੱਥ ਫੇਰ ਕਿਹਾ, ਠੰਡੇ ਜਲ ਨਾਲ ਨਹਾਇਆ ਕਰ ਤੇ ਬੇਫਿਕਰ ਹੋ ਕੇ ਨਾਮ ਜਪ। ਕੇਹਰ ਸਿੰਘ ਓਸੇ ਵੇਲੇ ਸਕੇਸ਼ ਇਸ਼ਨਾਨ ਕਰ ਅੰਮ੍ਰਿਤ ਛੱਕ ਅਖੰਡ ਪਾਠ ਵਿਚ ਧੂਪੀਆ ਜਾ ਲੱਗਾ, ਖੰਘ ਤੰਗ ਕਰਦੀ ਸੀ ਸੋ ਬੰਦ ਹੋ ਗਈ।ਅਜ਼ਮਾਣ ਲਈ ਕੁਪੱਥੀ ਖੁਰਾਕ ਭੀ ਖਾਧੀ।ਪਰ ਰਾਜ਼ੀ ਹੋ ਗਿਆ।ਹੁਣ ਇਹ ਰੋਪੜ ਰਹਿੰਦਾ ਹੈ।ਸਤਿਗੁਰੂ ਜੀ ਉਸ ਦੀ ਪਿੱਠ ਤੇ ਹੱਥ ਫੇਰ ਰੋਗ ਕੱਟਿਆ ਸੀ।"

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਮੰਨ ਕੇ ਬਾਬਾ ਤੁਲਸਾ ਸਿੰਘ ਦੇ ਪਰਿਵਾਰ ਵਿਚੋਂ ਸੰਤ ਕੇਹਰ ਸਿੰਘ ਤੇ ਉਨ੍ਹਾਂ ਦਾ ਪਰਿਵਾਰ 6 ਜੁਲਾਈ ਸੰਨ 1947 ਨੂੰ 35 ਚੱਕ ,ਜ਼ਿਲ੍ਹਾ ਲਾਇਲਪੁਰ ਤੋਂ ਆਪਣੇ ਪਿੰਡ ਡੈਹਿਰ ਵਾਪਸ ਪਰਤ ਆਏ ਸਨ।ਬਾਕੀ ਜਣੇਂ ਪਾਕਿਸਤਾਨ ਬਨਣ ਤੋਂ ਬਾਅਦ ਤਕਲੀਫਾਂ ਝੱਲ ਕੇ ਪਿੰਡ ਡੈਹਿਰ ਵਾਪਸ ਮੁੜੇ।

ਆਪਣੇ ਖਾਨਦਾਨ ਵਿਚੋਂ ਸਭ ਤੋਂ ਪਹਿਲਾਂ ਨਾਮਧਾਰੀ ਮਰਿਯਾਦਾ ਵਿਚ ਪੂਰਨ ਰੂਪ ਨਾਲ ਚੱਲਣ ਵਾਲੇ ਸੰਤ ਕੇਹਰ ਸਿੰਘ ਨੇ ਆਪਣੇ ਪਿੰਡ ਡੈਹਿਰ ਵਿਖੇ ਬਹੁਤ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨ ਪੁਆਏ।ਸੰਤ ਕੇਹਰ ਸਿੰਘ ਦੀ ਪ੍ਰੇਰਨਾ ਨਾਲ ,ਇਨ੍ਹਾਂ ਦੇ ਭੈਣ-ਭਰਾ ,ਚਾਚੇ -ਤਾਏ,ਬਾਬੇ,ਗੱਲ ਕੀ ਇਨ੍ਹਾਂ ਦਾ ਪੂਰਾ ਪਰਿਵਾਰ ਹੀ ਨਹੀਂ ਬਲਕਿ ਪਿੰਡ ਡੈਹਿਰ ਦੇ ਸਾਰੇ ਨਿਵਾਸੀ ਭਜਨ ਪੁੱਛ ਕੇ, ਅੰਮ੍ਰਿਤ ਛਕ ਕੇ,ਨਾਮਧਾਰੀ ਸਿੱਖ ਸਜੇ।

ਸ. ਗੁਰਬਖਸ ਸਿੰਘ ਪਿੰਡ ਡੈਹਿਰ, ਜੋ ਪਿੰਡ ਦਾ ਮੰਨਿਆ-ਪ੍ਰਮੰਨਿਆ ਬਦਮਾਸ਼ ਤੇ ਐਬੀ ਬੰਦਾ ਸੀ,ਵੀ ਸੰਤ ਕੇਹਰ ਸਿੰਘ ਦੀ ਪ੍ਰੇਰਨਾ ਨਾਲ,ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨੀਂ ਲੱਗਿਆ। ਬਾਅਦ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਨੂੰ ਸੂਬਾ ਗੁਰਬਖਸ਼ ਸਿੰਘ ਬਣਾ ਦਿੱਤਾ।

ਕੁਝ ਚਿਰ ਬਾਅਦ ,ਪਿੰਡ ਡੈਹਿਰ ਤੋਂ ਬਾਬਾ ਤੁਲਸਾ ਸਿੰਘ ਦੇ ਪੁੱਤਰ - ਪਿਆਰਾ ਸਿੰਘ ,ਕੇਹਰ ਸਿੰਘ ਅਤੇ ਜਵਾਲਾ ਸਿੰਘ ,ਚਮਕੌਰ ਸਾਹਿਬ ਆ ਕੇ ਰਹਿਣ ਲੱਗੇ।ਕੁਝ ਸਮਾਂ ਇਥੇ ਰਹਿਣ ਤੋਂ ਬਾਅਦ ਇਹ ਤਿੰਨੋਂ ਭਰਾ ਸੰਨ 1948 ਵਿਚ ਰੋਪੜ ਆ ਗਏ।ਇਥੇ ਆ ਕੇ ਇਨ੍ਹਾਂ ਨੇ ਖਰਾਦਾਂ ਦਾ ਕੰਮ ਸ਼ੁਰੂ ਕਰਕੇ ਆਪਣੀ ਵਰਕਸ਼ਾਪ 'ਨਾਮਧਾਰੀ ਇੰਜਨੀਅਰਿੰਗ ਵਰਕਸ ' ਬਣਾਈ।

ਰੋਪੜ ਵਿਖੇ ਇਹ ਪਹਿਲਾਂ ਮੁਹੱਲਾ ਕੋਕੋ-ਮਾਜਰੀ , ਨੇੜੇ 'ਪੰਜਾਬ ਨੈਸ਼ਨਲ ਬੈਂਕ' ਵਿਖੇ ਮਕਾਨ ਲੈ ਕੇ ਰਹਿਣ ਲੱਗੇ।ਇਹ ਮਕਾਨ ,ਉਸ ਵੇਲੇ ਦੀ ਮਸ਼ਹੂਰ ਸ਼ਖਸੀਅਤ ਪ੍ਰੋ. ਬ੍ਰਿਜ਼ ਲਾਲ ਸ਼ਾਸਤਰੀ ਦੇ ਘਰ ਦੇ ਲਾਗੇ ਸੀ।ਇਥੇ ਸੰਤ ਕੇਹਰ ਸਿੰਘ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਨਵੰਬਰ- ਦਸੰਬਰ ਸੰਨ 1949 ਨੂੰ ਮੇਲਾ ਕਰਵਾਇਆ।ਉਸ ਸਮੇਂ ਦੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਇਸ ਪਰਿਵਾਰ ਦੇ ਮੈਂਬਰਾਂ ਅਤੇ ਸਿੱਖਾਂ -ਸਾਧਾਂ ਦੀ ਇੱਕ ਗਰੁੱਪ ਫੋਟੋ ਇਸ ਕਿਤਾਬ ਵਿਚ ਲਗਾਈ ਗਈ ਹੈ।

ਇਸ ਮੇਲੇ ਤੋਂ ਬਾਅਦ ਸੰਨ 1949 ਵਿਚ ਹੀ ਸੰਤ ਕੇਹਰ ਸਿੰਘ ਨੇ ਸਰਹੰਦ ਨਹਿਰ ਦੇ ਕਿਨਾਰੇ, ਪੁਰਾਣੇ ਪੁਲ ਦੇ ਕੋਲ, ਪਲਾਟ ਅਲਾਟ ਕਰਵਾਇਆ ਤੇ ਹੋਰ ਦੁਕਾਨਦਾਰਾਂ ਨੂੰ ਵੀ ਪ੍ਰੇਰਕੇ ਉਨ੍ਹਾਂ ਦੇ ਵੀ ਪਲਾਟ ਅਲਾਟ ਕਰਵਾਏ।ਸੰਨ 1949-50 ਵਿਚ ਇਸ ਪਲਾਟ ਵਿਚ ਸੰਤ ਕੇਹਰ ਸਿੰਘ ਨੇ ਆਪਣੀ ਵਰਕਸ਼ਾਪ 'ਨਾਮਧਾਰੀ ਇੰਜ ਵਰਕਸ' ਲੈ ਆਂਦੀ,ਪਹਿਲੋਂ ਇਹ ਬਜ਼ਾਰ ਵਿਚ ਸੀ।

ਸੰਨ 1950 ਵਿਚ ਸੰਤ ਕੇਹਰ ਸਿੰਘ ਨੇ ਨਹਿਰ ਦੇ ਕਿਨਾਰੇ ਇੱਕ ਵੱਡਾ ਸਾਰਾ ਮਕਾਨ ਅਲਾਟ ਕਰਵਾਇਆ। ਕੋਕੋ ਮਾਜਰੀ ਮੁਹੱਲੇ ਤੋਂ ਤਿੰਨਾਂ ਭਰਾਵਾਂ ਦੇ ਪਰਿਵਾਰ ਇਸ ਨਵੇਂ ਘਰ ਵਿਚ ਆ ਕੇ ਰਹਿਣ ਲੱਗੇ।

ਸੰਨ 1953 ਵਿਚ ਸੰਤ ਕੇਹਰ ਸਿੰਘ ਨੇ ,ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਇਸ ਨਵੇਂ ਘਰ ਵਿਚ ਮੇਲਾ ਕਰਵਾਇਆ ।ਇਸ ਦੀ ਫੋਟੋ ਵੀ ਇਸ ਕਿਤਾਬ ਵਿਚ ਲੱਗੀ ਹੋਈ ਹੈ।

ਇਥੇ ਰਹਿੰਦਿਆਂ ਸੰਤ ਕੇਹਰ ਸਿੰਘ ਨੇ ਵੱਡੀ ਗਿਣਤੀ ਵਿਚ ਆਪਣੇ ਆਂਢੀ-ਗੁਆਂਢੀ ਅਤੇ ਸ਼ਹਿਰ ਦੇ ਲੋਕ ਨਾਮਧਾਰੀ ਬਣਾਏ। ਇਨ੍ਹਾਂ ਦੇ ਗੁਆਂਢੀਆਂ ਵਿਚ ਸਨ- ਸਰਵ ਸ੍ਰੀ ਤ੍ਰਿਲੋਕ ਸਿੰਘ ਅਤੇ ਅਰਜਨ ਸਿੰਘ (ਦੋ ਦਿਓਗੁਣ ਭਰਾ), ਸਰੂਪ ਸਿੰਘ ,ਨਰੇਸ਼ ਸਿੰਘ ਤੇ ਕਰਤਾਰ ਸਿੰਘ (ਤਿੰਨੋ ਸੈਣੀ ਭਰਾ) ਅਤੇ ਇਨ੍ਹਾਂ ਦੇ ਜੀਜਾ ਜੀ ਭੋਲਾ ਸਿੰਘ ,ਇਨ੍ਹਾਂ ਤੋਂ ਇਲਾਵਾ ਸੁੰਦਰ ਸਿੰਘ ਘਾਟੇਹੋੜਾ ਅਤੇ ਇਨ੍ਹਾਂ ਦੇ ਚਾਰੋ ਪੁੱਤਰ - ਦਲੀਪ ਸਿੰਘ ,ਕ੍ਰਿਪਾਲ ਸਿੰਘ,ਅਵਤਾਰ ਸਿੰਘ ਤੇ ਜੋਗਿੰਦਰ ਸਿੰਘ ਅਤੇ ਇਨ੍ਹਾਂ ਤੋਂ ਇਲਾਵਾ, ਬਲਦੇਵ ਸਿੰਘ ਅਤੇ ਪੇਂਟਰ ਆਦਿਕ ਅਤੇ ਇਨ੍ਹਾਂ ਦੇ ਸਮੁੱਚੇ ਪਰਿਵਾਰ । ਸੰਤ ਕੇਹਰ ਸਿੰਘ ਦੇ ਘਰ ਵਾਲੇ ਮੁਹੱਲੇ ਨੂੰ 'ਨਾਮਧਾਰੀ ਮੁਹੱਲਾ' ਕਿਹਾ ਜਾਣ ਲੱਗਾ,ਜੋ ਹੁਣ ਤੀਕ ਉਵੇਂ ਹੀ ਕਿਹਾ ਜਾ ਰਿਹਾ ਹੈ।

ਇਨ੍ਹਾਂ ਗੁਆਂਢੀਆਂ ਵਿਚੋਂ ਸੰਤ ਅਰਜਨ ਸਿੰਘ ਤੇ ਸੰਤ ਤ੍ਰਿਲੋਕ ਸਿੰਘ (ਦੋਵੇਂ ਮਿਸਤਰੀ ਭਰਾ) ਨੂੰ ਸੰਤ ਕੇਹਰ ਸਿੰਘ ਦੇ ਬੱਚੇ ਅਤੇ ਭਤੀਜੇ ਭਤੀਜੀਆਂ "ਮਾਮਾ" ਜੀ ਆਖਦੇ ਸਨ ਕਿਉਂਕਿ ਇਨ੍ਹਾਂ ਦੋਹਾਂ ਨੇ ਬੀਬੀ ਕਰਤਾਰ ਕੌਰ ਤੇ ਬੀਬੀ ਅਮਰ ਕੌਰ ਨੂੰ ਭੈਣਾਂ ਬਣਾਇਆ ਹੋਇਆ ਸੀ ਕਿਉਂਕਿ ਇਹ ਦੋਵੇਂ ਭੈਣਾਂ ਦਿਓਗੁਣ ਗੋਤ ਦੀਆਂ ਸਨ। ਬਾਅਦ ਵਿਚ ਇਹ ਮਾਮਾ ਜੀ ਤ੍ਰਿਲੋਕ ਸਿੰਘ ਆਪਣੇ ਕੰਮ-ਕਾਰ ਦੇ ਸਿਲਸਿਲੇ ਵਿਚ ਸੰਨ 1963 ਨੂੰ ਆਪਣੇ ਚਾਰਾਂ ਪੁੱਤਰਾਂ ਤੇ ਦੋ ਧੀਆਂ- ਸਰਵ ਸ੍ਰੀ ਗੁਰਸ਼ਰਨ ਸਿੰਘ ਮਸਤਾਨਾਂ, ਗੁਰਚਰਨ ਸਿੰਘ, ਜੋਗਿੰਦਰ ਸਿੰਘ ਅਤੇ ਸੁਰਿੰਦਰਪਾਲ ਸਿੰਘ ਸਮੇਤ ਮੁਹਾਲੀ ,ਚੰਡੀਗੜ੍ਹ ਚਲੇ ਗਏ ਤੇ ਉਥੇ ਹੀ ਵੱਸ ਗਏ। ਸੰਤ ਤ੍ਰਿਲੋਕ ਸਿੰਘ ਤੇ ਉਨ੍ਹਾਂ ਨੇ ਪੁੱਤਰ ਸੰਤ ਜੋਗਿੰਦਰ ਸਿੰਘ ਨਾਮਧਾਰੀ ਧਰਮਸ਼ਾਲਾ ਚੰਡੀਗੜ੍ਹ ਵਿਚ ਲੰਮਾਂ ਸਮਾਂ ਲਾਂਗਰੀ ਵਜੋਂ ਸੇਵਾ ਕਰਦੇ ਰਹੇ। ਸੰਤ ਤ੍ਰਿਲੋਕ ਸਿੰਘ ਦੇ ਚੜ੍ਹਾਈ ਕਰ ਜਾਣ ਮਗਰੋਂ ਇਨ੍ਹਾਂ ਦਾ ਪੁੱਤਰ ਜੋਗਿੰਦਰ ਸਿੰਘ (ਵਾਸੀ ਮੁਹਾਲੀ,) ਐਸ ਵੇਲੇ ਚੰਡੀਗੜ੍ਹ ,ਮੁਹਾਲੀ ਵਿਖੇ ਨਾਮਧਾਰੀ ਧਰਮਸ਼ਾਲਾਵਾਂ ਅਤੇ ਵੱਖੋਂ -ਵੱਖ ਥਾਈਂ ਨਾਮਧਾਰੀ ਮੇਲਿਆਂ ਸਮੇਂ ਲਾਂਗਰੀ ਵਜੋਂ ਸੇਵਾ ਕਰਨ ਲਈ ਪ੍ਰਸਿੱਧ ਹੈ। ਅੱਗੋਂ ਲਾਂਗਰੀ ਸੰਤ ਜੋਗਿੰਦਰ ਸਿੰਘ ਦਾ ਪੁੱਤਰ ਸ਼ਮਸ਼ੇਰ ਸਿੰਘ ਏਸ ਵੇਲੇ ਚੰਡੀਗੜ੍ਹ ਨਾਮਧਾਰੀ ਵਿਦਿਅਕ ਜੱਥੇ ਦਾ ਪ੍ਰਧਾਨ ਹੈ। ਏਸ ਵੇਲੇ ਸ. ਗੁਰਸ਼ਰਨ ਸਿੰਘ ਅਤੇ ਜ਼ੋਗਿੰਦਰ ਸਿੰਘ ਮੁਹਾਲੀ,ਗੁਰਚਰਨ ਸਿੰਘ ਪਟਿਆਲਾ ,ਸੁਰਿੰਦਰ ਪਾਲ ਸਿੰਘ ਕੈਨੇਡਾ ਰਹਿੰਦੇ ਹਨ। ਇਨ੍ਹਾਂ ਦੀਆਂ ਭੈਣਾਂ -ਹਰਭਜਨ ਕੌਰ ਲੁਧਿਆਣੇ ਅਤੇ ਬਲਬੀਰ ਕੌਰ ਅਮਰੋਹੇ ਰਹਿੰਦੀਆਂ ਹਨ।

ਐਸ ਵੇਲੇ ਸੰਤ ਅਮਰੀਕ ਸਿੰਘ ਮਸਕਟ ਵਾਲੇ ਗੋਤ ਘਾਟੇਹੋੜਾ (ਸੰਤ ਸੁੰਦਰ ਸਿੰਘ ਦਾ ਪੋਤਾ ਅਤੇ ਕ੍ਰਿਪਾਲ ਸਿੰਘ ਦਾ ਪੁੱਤਰ) ਸ੍ਰੀ ਸਤਿਗੁਰੂ ਜੀ ਦੇ ਪੱਕੇ ਨਾਮਧਾਰੀ ਸਿੱਖ ਹਨ। ਸੰਤ ਸੁੰਦਰ ਸਿੰਘ ਰੋਪੜ ਤੋਂ ਮੁਹਾਲੀ ਚਲੇ ਗਏ ਸਨ। ਸੰਤ ਅਮਰੀਕ ਸਿੰਘ ਦਾ ਜਨਮ ਰੋਪੜ ਵਿਖੇ ਹੀ ਹੋਇਆ ਸੀ। ਸੰਤ ਅਮਰੀਕ ਸਿੰਘ ਆਪਣੀ ਸੁਪਤਨੀ ਬੀਬੀ ਕੰਵਲਜੀਤ ਕੌਰ (ਸਪੁੱਤਰੀ ਸ ਤਰਲੋਕ ਸਿੰਘ ਮਾਰਵਾਹ,ਗੰਗਾ ਨਗਰ) ਅਤੇ ਆਪਣੀ ਸਪੁੱਤਰੀ ਅਮਰੀਨ ਕੌਰ ਨਾਲ ਕਈ ਸਾਲਾਂ ਤੋਂ ਮਸਕਟ ਵਿਖੇ ਰਹਿੰਦੇ ਹਨ। ਇਹ ਸਾਰਾ ਪਰਿਵਾਰ ਸ੍ਰੀ ਸਤਿਗੁਰੂ ਜੀ ਦਾ ਬਹੁਤ ਸ਼ਰਧਾਲੂ ਹੈ।

ਰੋਪੜ ਵਿਚ ਕ੍ਰੀਬ 35 ਘਰ ,ਸੰਤ ਕੇਹਰ ਸਿੰਘ ਨੇ ਨਾਮਧਾਰੀ ਬਣਾ ਦਿੱਤੇ ਸਨ।

ਰੋਪੜ ਵਿਖੇ ਉਨ੍ਹਾਂ ਦਿਨਾਂ 'ਚ ਸੰਤ ਹੁਕਮ ਸਿੰਘ ਭੁਰਜੀ ,ਜੋ ਨਾਮਧਾਰੀ ਲਿਖਾਰੀ ਸਨ, ਵੀ ਰਹਿੰਦੇ ਸਨ। ਸ੍ਰੀ ਭੈਣੀ ਸਾਹਿਬ ਤੋਂ ਜਦੋਂ ਕਿਤੇ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਫੋਨ 'ਤੇ ਉਨ੍ਹਾਂ ਲਈ ਸੁਨੇਹਾ ਆਉਂਦਾ ਸੀ ਤਾਂ ਸੰਤ ਭਗਵੰਤ

ਸਿੰਘ ਹੀ ਇਹ ਸੁਨੇਹਾ ਸੰਤ ਹੁਕਮ ਸਿੰਘ ਭੂਰਜੀ ਨੂੰ ਦੇ ਕੇ ਆਉਂਦੇ ਸਨ।ਸੰਤ ਹੁਕਮ ਸਿੰਘ ਭੂਰਜੀ ਦੇ ਸਪੁੱਤਰ ਸੰਤ ਭੁਪਿੰਦਰ ਸਿੰਘ ਏਸ ਵੇਲੇ ਅਮਰੀਕਾ ਵਿਖੇ ਵੱਸਦੇ ਹਨ।

ਸੰਨ 1954 ਵਿਚ ਸੰਤ ਕੇਹਰ ਸਿੰਘ ਨੇ ,ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜੂਰੀ ਵਿਚ ਰੋਪੜ ਵਿਖੇ 40 ਦਿਨਾਂ ਦਾ ਜਪ ਪ੍ਰਯੋਗ ਕਰਵਾਇਆ ,ਜਿਸ ਦਾ ਭੋਗ 13 ਜੂਨ 1954 ਨੂੰ ਪਾਇਆ ਗਿਆ।ਭੋਗ ਵਾਲੇ ਦਿਨ, ਦੋ ਆਨੰਦ ਕਾਰਜ ਹੋਏ।ਇੱਕ ਸ.ਸੰਤ ਸਿੰਘ (ਸਪੁੱਤਰ ਬਾਉ ਬਚਨ ਸਿੰਘ ਲੁਧਿਆਣਾ) ਦਾ (ਪ੍ਰਿੰਸੀਪਲ) ਬੀਬੀ ਬੇਅੰਤ ਕੌਰ (ਸਪੁੱਤਰੀ ਸੂਬਾ ਗੰਡਾ ਸਿੰਘ) ਅਤੇ ਦੂਜਾ ਸ.ਹਰਚਰਨ ਸਿੰਘ (ਸਪੁੱਤਰ ਸਰਪੰਚ ਸੰਤ ਕਰਮ ਸਿੰਘ ਸੰਤ ਨਗਰ,ਸਪੁੱਤਰ ਸੰਤ ਝੰਡਾ ਸਿੰਘ) ਦਾ ਬੀਬੀ ਰਜਵੰਤ ਕੌਰ (ਸਪੁੱਤਰੀ ਸ.ਨਿੱਕਾ ਸਿੰਘ ਘਾਟੇਹੋੜਾ ਪਿੰਡ ਚੜੀ ਜ਼ਿਲ੍ਹਾ ਫਤਿਹਗੜ੍ਹ ਸਾਹਿਬ) ਨਾਲ ਹੋਇਆ।ਸੰਤ ਕਰਮ ਸਿੰਘ ਅਤੇ ਉਨ੍ਹਾਂ ਦੇ ਪਿਤਾ ਸੰਤ ਝੰਡਾ ਸਿੰਘ ਹੋਰੀਂ ਅਤੇ ਸਾਰਾ ਪਰਿਵਾਰ ਪਾਕਿਸਤਾਨ ਬਣਨ ਤੋਂ ਪਹਿਲਾਂ 35 ਚੱਕ ਲਾਇਲਪੁਰ ਵਿਖੇ ਰਹਿੰਦੇ ਸਨ ਅਤੇ ਸੰਤ ਕੇਹਰ ਸਿੰਘ ਹੋਰਾਂ ਦੇ ਗੁਆਂਢੀ ਸਨ।ਇਨ੍ਹਾਂ ਦੋਹਾਂ ਦੇ ਘਰ ਦੀ ਕੰਧ ਸਾਂਝੀ ਸੀ।ਇਨ੍ਹਾਂ ਦੋਹਾਂ ਪਰਿਵਾਰਾਂ ਦੀ ਆਪਸ ਵਿਚ ਅਪਣੱਤ ਤੇ ਪਿਆਰ ਵਾਲੀ ਗੂੜ੍ਹੀ ਸਾਂਝ ਸੀ।ਸੰਤ ਕਰਮ ਸਿੰਘ ਦੀ ਨੂੰਹ ਵੀ ਘਾਟੇਹੋੜਾ ਗੋਤ ਦੀ ਸੀ।

ਸੰਤ ਕਰਮ ਸਿੰਘ 20 ਸਾਲ ਬਿਨ੍ਹਾਂ ਵੋਟਾਂ ਤੋਂ ਪਿੰਡ ਸੰਤ ਨਗਰ ਜ਼ਿਲ੍ਹਾ ਸਰਸਾ ਦੇ ਸਰਪੰਚ ਰਹੇ।ਆਪ ਨੇ ਗਊਆਂ ਦੇ ਤਬੇਲੇ, ਘੋੜਿਆਂ ਦੇ ਅਸਤਬਲ ਤੇ ਲੰਗਰ ਦੇ ਇੰਚਾਰਜ ਰਹਿ ਕੇ ਲੰਬਾ ਸਮਾਂ ਤਨ-ਮਨ ਨਾਲ ਸੇਵਾ ਕਰਕੇ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਹਾਸਿਲ ਕੀਤੀਆਂ।ਇੱਕ ਜੂਨ ਸੰਨ 1993 ਨੂੰ ਆਪ ਸੰਤ ਨਗਰ ਵਿਖੇ ਚੜ੍ਹਾਈ ਕੀਤੇ।

ਇਨ੍ਹਾਂ ਦਾ ਪੁੱਤਰ ਹਰਚਰਨ ਸਿੰਘ ਤੇ ਨੂੰਹ ਬੀਬੀ ਰਜਵੰਤ ਕੌਰ ਵੀ ਚੜ੍ਹਾਈ ਕਰ ਗਏ ਹਨ।ਸੰਤ ਹਰਚਰਨ ਸਿੰਘ ਦੇ ਤਿੰਨ ਪੁੱਤਰ ਜੋਧ ਸਿੰਘ (ਲੁਧਿਆਣਾ),ਸਿਮਰ ਸਿੰਘ (ਮਾਲੇਰ ਕੋਟਲਾ) ਅਤੇ ਸ਼ਮੇਸ਼ਰ ਸਿੰਘ ਸ਼ੇਰਾ (ਸ੍ਰੀ ਭੈਣੀ ਸਾਹਿਬ) ਹੁੰਦੇ ਹਨ ।ਸਮਸ਼ੇਰ ਸਿੰਘ ਸ਼ੇਰਾ ਬਿਰਧਸ਼ਾਲਾ ਵਾਲੀ ਕਲੱਬ ਕਾਰ ਦੀ ਸੇਵਾ 'ਚ ਹਮੇਸ਼ਾ ਤਤਪਰ ਰਹਿੰਦੇ ਹਨ।

ਸ.ਹਰਚਰਨ ਸਿੰਘ ਦੀਆਂ ਪੰਜ ਧੀਆਂ ਹਨ- ਬੀਬੀ ਬਲਜੀਤ ਕੌਰ ਮੁਠੱਡਿਆਂ ਵਾਲੀ,(ਸ੍ਰੀ ਭੈਣੀ ਸਾਹਿਬ),ਸੁਰਿੰਦਰ ਕੌਰ (ਸ੍ਰੀ ਭੈਣੀ ਸਾਹਿਬ),ਹਰਮੀਤ ਕੌਰ (ਮੁੱਲਾਂਪੁਰ,ਜ਼ਿਲ੍ਹਾ ਫਤਿਹਗੜ੍ਹ ਸਾਹਿਬ),ਸਵ.ਬਲਵਿੰਦਰ ਕੌਰ (ਐਲਨਾਬਾਦ) ਅਤੇ ਰਣਜੀਤ ਕੌਰ (ਬਟਾਲਾ)।

ਸ.ਸੰਤ ਸਿੰਘ ਪਰਿਵਾਰ ਸਮੇਤ ਦਿੱਲੀ ਰਹਿੰਦੇ ਹਨ।ਇਨ੍ਹਾਂ ਦੀ ਪਤਨੀ ਬੀਬੀ ਬੇਅੰਤ ਕੌਰ ਚੜ੍ਹਾਈ ਕਰ ਗਏ ਹਨ।ਸ. ਸੰਤ ਸਿੰਘ ਦੀ ਭੈਣ ਬੀਬੀ (ਹੁਣ ਸਵਰਗੀ) ਦਵਿੰਦਰ ਕੌਰ (ਸਪੁੱਤਰੀ ਬਾਉ ਬਚਨ ਸਿੰਘ) ਦੇ ਆਨੰਦ ਕਾਰਜ ਸ੍ਰੀ ਸਤਿਗਤੁਰੂ ਜੀ ਦੀ ਰਜ਼ਾ ਅਨੁਸਾਰ 21 ਜੂਨ 1958 ਨੂੰ ਸੰਤ ਕੇਹਰ ਸਿੰਘ ਦੇ ਭਤੀਜੇ ਗੁਰਮੇਲ ਸਿੰਘ (ਸਪੁੱਤਰ ਸ.ਪਿਆਰਾ ਸਿੰਘ ਰੋਪੜ) ਨਾਲ ਹੋਏ।

ਸੰਨ 1954 ਵਾਲਾ ਇਹ ਜਪ ਪ੍ਰਯੋਗ ਵਾਲਾ ਮੇਲਾ ਸ.ਸਰੂਪ ਸਿੰਘ ਤੇ ਨਰੇਸ਼ ਸਿੰਘ ਆਦਿ ਭਰਾਵਾਂ ਦੀ ਟਾਲ ਵਿਚ ਇਕ ਖੁੱਲ੍ਹੇ ਸਥਾਨ 'ਤੇ ਹੋਇਆ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਮੇਲੇ ਸਮੇਂ ਬਚਨ ਕੀਤਾ ਕਿ ਜੇ ਮੈਂ ਸੰਤ ਕੇਹਰ ਸਿੰਘ ਦੇ ਘਰ ਰਿਹਾ ਤਾਂ ਡਾਕਟਰ ਤਰਲੋਕ ਸਿੰਘ ਤੇ ਹੋਰ ਸਿੱਖਾਂ ਨੇ ਜੋ ਰੋਪੜ ਰਹਿੰਦੇ ਹਨ,ਔਖੇ ਹੋਣਾਂ ਹੈ।ਸੋ ਤੁਸੀਂ ਮੇਰੇ ਲਈ ਸੰਤ ਕੇਹਰ ਸਿੰਘ ਦੀ ਵਰਕਸ਼ਾਪ – ਨਾਮਧਾਰੀ ਇੰਜ : ਵਰਕਸ ਦੇ ਉੱਪਰ ਚੁਬਾਰਾ ਬਣਵਾ ਦਿਓ।ਰਾਤੋ ਰਾਤ ਸ੍ਰੀ ਸਤਿਗੁਰੂ ਜੀ ਲਈ ਇਹ ਚੁਬਾਰਾ ਬਣਵਾਇਆ ਗਿਆ।ਛੱਤ ਤੇ ਚੜ੍ਹਨ ਲਈ ਲੱਕੜ ਦੀ ਪੌੜੀ ਬਣਾ ਦਿੱਤੀ ਗਈ।

ਸ.ਜੀਤ ਸਿੰਘ ਬਾਠਾਂ ਵਾਲੇ ਜੋ ਉਸ ਸਮੇਂ ਰੋਪੜ ਵਿਖੇ ਸੰਤ ਕੇਹਰ ਸਿੰਘ ਦੀ ਨਾਮਧਾਰੀ ਇੰਜ: ਵਰਕਸ਼ਾਪ ਵਿਚ ਕੰਮ ਕਰਦੇ ਸਨ,ਇਸ ਮੇਲੇ ਸਮੇਂ ਨਾਮਧਾਰੀ ਬਣੇ।ਅੱਜ ਕੱਲ ਇਹ ਆਪਣੇ ਪਰਿਵਾਰ ਸਮੇਤ ਦਿੱਲੀ ਰਹਿੰਦੇ ਹਨ।

ਇਸ ਮੇਲੇ ਮਗਰੋਂ ਸੰਤ ਕੇਹਰ ਸਿੰਘ ਨੇ ਆਪਣੇ ਘਰ ਦੇ ਨੇੜੇ ਮੀਰਾਂ ਬਾਈ ਚੌਂਕ ਵਿਚ ਮਸਜਿਦ ਅਲਾਟ ਕਰਵਾਕੇ ਉਸ ਵਿਚ ਨਾਮਧਾਰੀ ਧਰਮਸ਼ਾਲਾ ਬਣਵਾਈ ,ਜਿਸਦਾ ਕਿਰਾਇਆ 36 ਰੁ: ਪ੍ਰਤੀ ਸਾਲ ਸੀ। ਹੁਣ ਵੀ ਇਹ ਨਾਮਧਾਰੀ ਧਰਮਸ਼ਾਲਾ ਉਵੇ ਹੀ ਚਲ ਰਹੀ ਹੈ।

ਇਸ ਨਾਮਧਾਰੀ ਧਰਮਸ਼ਾਲਾ ਵਿਚ ਹਰ ਸਾਲ ਬਸੰਤ ਦਾ ਮੇਲਾ ਤੇ ਹੋਰ ਸਮਾਗਮ ਹੋਣ ਲੱਗੇ।ਜਥੇਦਾਰਾਂ ਦੇ ਦੀਵਾਨ ਲਗਣ ਲੱਗੇ।ਕਵੀ ਦਰਬਾਰ ਵੀ ਹੋਏ।ਜਪ-ਪ੍ਰਯੋਗ,ਨਾਮ ਸਿਮਰਨ ਹੋਣ ਲੱਗਾ।ਇਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ,ਸ੍ਰੀ ਸਤਿਗੁਰੂ ਜਗਜੀਤ ਸਿੰਘ ਸਿੰਘ ਜੀ ਨੇ ਅਨੇਕ ਵਾਰ ਚਰਨ ਪਾਏ।ਹੁਣ ਹਾਜਰਾ ਹਜ਼ੂਰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਵੀ ਕਿਰਪਾ ਕੀਤੀ,ਇਥੇ ਚਰਨ ਪਾਏ ਹਨ।

ਇਕ ਵਾਰ ਸੰਤ ਕੇਹਰ ਸਿੰਘ ਦੇ ਗਰਦਨ 'ਤੇ ਗਲਸੀਰਾਂ ਹੋ ਗਈਆਂ,ਬੜੀ ਤਕਲੀਫ ਹੋਈ।ਸੰਤਾਂ ਨੇ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਜ਼ ਕੀਤੀ।ਸੱਚੇ ਪਾਤਸ਼ਾਹ ਜੀ ਨੇ ਇੱਕ ਬੂਟੀ ਦਾ ਸੇਵਨ ਕਰਨ ਲਈ ਹੁਕਮ ਕੀਤਾ।ਇਸ ਦਾ ਸੇਵਨ ਕਰਦਿਆਂ,ਬਿਨ੍ਹਾਂ ਪਾਣੀ ਅਤੇ ਬਿਨ੍ਹਾਂ ਘਿਓ ਤੋਂ ਛੋਲਿਆਂ ਦੇ ਆਟੇ ਦਾ ਪ੍ਰਸ਼ਾਦਾ ਛਕਣ ਦਾ ਹੁਕਮ ਕੀਤਾ।ਸੰਤ ਕੇਹਰ ਸਿੰਘ ਨੇ ਸਵਾ ਮਹੀਨਾ ਹੁਕਮ ਅਨੁਸਾਰ ਇਸ ਬੂਟੀ ਦਾ ਸੇਵਨ ਕੀਤਾ ਤੇਂ ਸਵਾ ਮਹੀਨੇ ਮਗਰੋਂ ਉਨ੍ਹਾਂ ਦੀਆਂ ਗਲਸੀਰਾਂ ਠੀਕ ਹੋ ਗਈਆਂ।

ਇਸ ਮਗਰੋਂ ਸੰਨ 1957 ਵਿਚ ਸੰਤ ਕੇਹਰ ਸਿੰਘ ਨੇ ਆਪਣੇ ਘਰ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ 'ਚ ਮੇਲਾ ਕਰਵਾਇਆ,ਇਸ ਦੀ ਫੋਟੋ ਵੀ ਇਸ ਕਿਤਾਬ ਵਿਚ ਲੱਗੀ ਹੋਈ ਹੈ।

ਸੰਤ ਕੇਹਰ ਸਿੰਘ ਨੇ ਇੱਕ ਵਾਰ ਪਿੰਡ ਢਕੋਰਿਆਂ ਵਿਖੇ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਮੇਲਾ ਕਰਵਾਇਆ।

ਜਦੋਂ ਸੰਤ ਕੇਹਰ ਸਿੰਘ ਨੇ ਸੰਨ 1950 ਵਿਚ ਰੋਪੜ ਵਿਖੇ ਨਹਿਰ ਦੇ ਕਿਨਾਰੇ ਲਾਗੇ ਘਰ ਖ੍ਰੀਦਿਆ ਸੀ ਤੇ ਉਸ ਵਿਚ ਤਿੰਨੋ ਭਰਾਵਾਂ ਨੇ ਆਪਣੇ ਪਰਿਵਾਰਾਂ ਸਮੇਤ ਵਸੇਬਾ ਕੀਤਾ ਸੀ,ਉਦੋਂ ਇਸ ਘਰ ਦੇ ਲਾਗੇ ਬਹੁਤੀ ਵਸੋਂ ਨਹੀਂ ਸੀ।ਘਰ ਦੇ ਸਾਹਮਣੇ ਖੇਤ ਸਨ, ਘਰ ਤੋਂ ਕੁੱਝ ਦੂਰੀ ਤੇ ਉਨ੍ਹਾਂ ਖੇਤਾਂ ਵਿਚ ਲੱਗੇ ਖੂਹ ਤੋਂ ਰਸੋਈ ਵਿਚ ਪ੍ਰਸ਼ਾਦਾ ਆਦਿ ਬਣਾਉਣ ਲਈ ਪਾਣੀ ਖਿੱਚ ਕੇ ਲਿਆਂਦਾ ਜਾਂਦਾ ਸੀ।

(ਸਪੁੱਤਰੀ ਸ. ਪਿਆਰਾ ਸਿੰਘ)

ਘਰ ਦੀਆਂ ਮਾਈਆਂ ਬੀਬੀਆਂ ਖੂਹ ਤੋਂ ਪਾਣੀ ਖਿੱਚ ਕੇ ਲਿਆਉਂਦੀਆਂ ਸਨ। ਇੱਕ ਵਾਰ ਸੰਤ ਕੇਹਰ ਸਿੰਘ ਦੀ ਭਤੀਜੀ ਬੀਬੀ ਹਰਭਜਨ ਕੌਰ, ਖੂਹ ਤੋਂ ਪਾਣੀ ਲੈਣ ਗਈ ਨੂੰ ਇੱਕ ਮੁਲਸਮਾਨ ਦੀ ਪ੍ਰੇਤ ਆਤਮਾ ਚਿੰਬੜ ਗਈ। ਉਸ ਵਿਚ ਮੁਸਲਮਾਨ ਬੋਲਣ ਲੱਗਾ। ਇਹ ਵੇਖ ਕੇ ਸੰਤ ਕੇਹਰ ਸਿੰਘ ਨੇ ਚੰਡੀ ਦੀ ਵਾਰ ਦਾ ਚਾਲ੍ਹੀਹਾ ਆਰੰਭ ਲਿਆ। 39ਵੇਂ ਦਿਨ ਜਦੋਂ ਉਹ ਬੀਬੀ ਨੂੰ ਕੋਲ ਬਿਠਾ ਕੇ ਚੰਡੀ ਦੀ ਵਾਰ ਦਾ ਪਾਠ ਕਰਨ ਲੱਗੇ ਤਾਂ ਕੋਈ ਵਿਘਨ ਪੈ ਗਿਆ। ਸੰਤਾਂ ਨੇ ਦੁਬਾਰਾ ਚੰਡੀ ਦੀ ਵਾਰ ਦਾ ਚਾਲ੍ਹੀਹਾ ਆਰੰਭਿਆ ਅਤੇ 40 ਦਿਨ ਬਾਅਦ ਉਹ ਪ੍ਰੇਤ ਆਤਮਾ ਮੁਸਲਮਾਨ ਹੱਥ ਜੋੜ ਕੇ ਕਹਿਣ ਲੱਗਾ,'ਮੈਥੋਂ ਗਲਤੀ ਹੋ ਗਈ, ਹੁਣ ਮੈਂ ਕੁੜੀ ਨੂੰ ਛੱਡ ਦਿੰਦਾ ਹਾਂ, ਹੁਣ ਨਹੀਂ ਆਵਾਂਗਾ।''

ਇਸ ਤੋਂ ਬਾਅਦ ਸੰਤ ਕੇਹਰ ਸਿੰਘ ਨੇ ਅੰਬਾਲਾ ਦੇ ਇੱਕ ਨਾਮਧਾਰੀ ਸਿੱਖ ਦੀ ਸਿੰਘਣੀ ਨੂੰ ਓਪਰੀ ਕਸਰ ਤੋਂ ਮੁਕਤੀ ਦਿਵਾਉਣ ਲਈ 40 ਦਿਨ ਚੰਡੀ ਦੀ ਵਾਰ ਦਾ ਪਾਠ ਕੀਤਾ।

ਇੱਕ ਵਾਰ ਰੋਪੜ ਵਿਖੇ ਸ. ਕਿਰਪਾਲ ਸਿੰਘ (ਸੰਤ ਅਮਰੀਕ ਸਿੰਘ ਮਸਕਟ ਵਾਲਿਆਂ ਦੇ ਪਿਤਾ ਜੀ) ਖੂਹ ਬਣਾਉਂਦੇ ਡਿੱਗ ਪਏ। ਉਨ੍ਹਾਂ ਦੀ ਇੱਕ ਬਾਂਹ ਟੁੱਟ ਗਈ। ਉਨ੍ਹਾਂ ਨੂੰ ਰੋਪੜ ਦੇ ਸਰਕਾਰੀ ਹਸਪਤਾਲ ਵਿੱਚ ਲਿਜਾਇਆ ਗਿਆ। ਉੱਥੇ ਡਾਕਟਰਾਂ ਨੇ ਕਿਹਾ ਕਿ ਬਾਂਹ 'ਚ ਇੰਨਫੈਕਸ਼ਨ ਹੋ ਗਿਆ ਹੈ,ਕੱਟਣੀ ਪੈਣੀ ਹੈ। ਸੰਤ ਕੇਹਰ ਸਿੰਘ ਨੇ ਡਾਕਟਰਾਂ ਨੂੰ ਕਿਹਾ ਕਿ ਅੱਜ ਦਾ ਦਿਨ ਰੁਕ ਜਾਓ। ਸੰਤਾਂ ਨੇ ਉਸ ਦਿਨ ਰਾਤ ਨੂੰ ਹਸਪਤਾਲ ਵਿਚ ਹੀ ਹਵਨ ਕੀਤਾ। ਦੂਜੇ ਦਿਨ ਬਾਂਹ ਕੱਟਣ ਦੀ ਲੋੜ ਹੀ ਨਹੀਂ ਪਈ,ਉਵੇਂ ਹੀ ਠੀਕ ਹੋ ਗਈ। ਸਿਰਫ਼ ਹੱਥ ਕਮਜ਼ੋਰ ਹੋ ਗਿਆ ਸੀ।

ਸੰਨ 1960-61 ਵਿਚ ਸੰਤ ਕੇਹਰ ਸਿੰਘ ਨੇ ਘਰ ਵਿਚ ਖੂਹ ਲਗਵਾ ਲਿਆ। ਘਰ ਵਿਚਲੇ ਲੰਗਰ ਵਿਚ ਪ੍ਰਸ਼ਾਦਾ ਖੂਹ ਦੇ ਜਲ ਨਾਲ ਹੀ ਬਣਾਇਆ ਜਾਂਦਾ ਸੀ। ਸੰਤ ਆਪ ਸੋਧ ਰੱਖਦੇ ਸਨ, ਜਦੋਂ ਕਿਧਰੇ ਬਾਹਰ ਜਾਣਾ, ਜਲ ਦਾ ਗੜਬਾ ਨਾਲ ਰੱਖਣਾ। ਕਦੇ ਕਿਧਰੋ ਬਾਹਰੋਂ ਕੁੱਝ ਨਹੀਂ ਸਨ ਛਕਦੇ। ਇੱਕ ਵਾਰ ਵਰਕਸ਼ਾਪ ਲਈ ਕੰਮ ਲੈਣ ਸ਼ਿਮਲਾ ,ਕਲਪਾ ,ਕਰਚਸ ਆਦਿ ਇਲਾਕੇ ਵਿਚ ਗਏ। ਉਥੇ ਜਿੰਨੇ ਦਿਨ ਰਹੇ,ਕੁੱਝ ਨਹੀਂ ਛਕਿਆ। ਉਥੋਂ ਨਿਕਲਦੇ ਕੁਦਰਤੀ ਸੋਮਿਆਂ -ਕੂਲਾਂ ਵਗੈਰਾ ਲੈਕੇ ਜਲ ਲੈ ਕੇ ਛਕ ਲੈਂਦੇ ਸਨ।

ਇੱਕ ਵਾਰ ਘਰ ਦੀਆਂ ਮਾਈਆਂ ਬੀਬੀਆਂ ਨੇ ਕਿਹਾ ਕਿ ਖੂਹ ਦੇ ਪਾਣੀ ਨਾਲ ਕੱਪੜੇ ਨਹੀਂ ਵਧੀਆ ਧੋਤੇ ਜਾਂਦੇ। ਇਸ ਕਰਕੇ ਕੱਪੜੇ ਧੋਣ ਲਈ ਟੂਟੀ ਲਗਵਾ ਲਓ। ਸੰਤਾਂ ਨੇ ਕਿਹਾ ਜੇ ਟੂਟੀ ਲਗਵਾ ਲਈ , ਤੁਸੀਂ ਇਸ ਦਾ ਪਾਣੀ ਰਸੋਈ ਵਿਚ ਵਰਤਣ ਲੱਗ ਜਾਣਾ ਹੈ। ਬੀਬੀਆਂ ਦੇ ਇਹ ਕਹਿਣ ਤੇ ਕਿ ਟੂਟੀ ਦਾ ਪਾਣੀ ਰਸੋਈ 'ਚ ਨਹੀਂ ਜਾਵੇਗਾ, ਸੰਤਾਂ ਨੇ ਟੂਟੀ ਲਗਵਾਉਣ ਦੀ ਇਜਾਜ਼ਤ ਦਿੱਤੀ।

ਸੰਤਾਂ ਨੇ ਆਪਣੇ ਘਰ ਵਿਚ ਸਾਂਝੇ ਪਰਿਵਾਰ ਨੂੰ ਬੰਨ ਕੇ ਰੱਖਿਆ ਸੀ। ਆਪ ਸਭ ਦੀਆਂ ਲੋੜਾਂ ਦਾ ਪੂਰਾ ਧਿਆਨ ਰੱਖਦੇ ਸਨ।

ਘਰ ਵਿਚ ਖੂਹ ਲੱਗਣ ਕਾਰਨ ਸੋਧੀ ਸੰਤਾਂ- ਸਾਧਾਂ ਨੂੰ ਇੱਥੇ ਆ ਕੇ ਰਹਿਣ ਦਾ ਹੋਰ ਸੁਖ ਬਣ ਗਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਵੀ ਮੰਡੀ ਵੱਲ ਜਾਂਦੇ ਸਨ,ਰਸਤੇ 'ਚ ਜਾਂਦਿਆਂ ਵੀ ਅਤੇ ਆਉਦਿਆਂ ਵੀ ਰੋਪੜ ਸੰਤ ਕੇਹਰ ਸਿੰਘ ਦੇ ਘਰ ਰੁਕ ਕੇ ਰਾਤ ਰਹਿ ਕੇ ਜਾਂਦੇ ਸਨ।ਸ੍ਰੀ ਸਤਿਗੁਰੂ ਜੀ ਨਾਲ ਸਾਰਾ ਗੁਰੂ-ਪਰਿਵਾਰ ਅਤੇ ਸਿੱਖ - ਸੇਵਕ ਹੁੰਦੇ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਆਪਣੇ ਸਮੇਂ ਵਿਚ ਤੇ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਜੀ ਨਾਲ ਵੀ ਇਸ ਘਰ ਨੂੰ ਇਵੇਂ ਹੀ ਨਿਵਾਜਦੇ ਰਹੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਚਨ ਕਰਿਆ ਕਰਦੇ ਸਨ ਕਿ ਸੰਨ 1971 ਵਿਚ (ਹਿੰਦੁਸਤਾਨ ਅਤੇ ਪਾਕਿਸਤਾਨ ਦੀ 15 ਦਸੰਬਰ ਤੋਂ 30 ਦਸੰਬਰ 1971 ਨੂੰ ਹੋਈ ਲੜਾਈ ਸਮੇਂ) ਮੈਂ ਰਾਤ ਰੋਪੜ ਇਨ੍ਹਾਂ ਦੇ ਘਰ ਸੁੱਤਾ।ਸਾਰੀ ਰਾਤ ਹਵਾਈ ਜਹਾਜ਼ ਉੱਪਰ ਦੀ ਲੰਘਦੇ ਰਹੇ।

ਮੰਡੀ ਵਲ ਜਾਂਦੇ ਸਿੱਖ -ਸਾਧ ਰਸਤੇ 'ਚ ਰੋਪੜ ਇਨ੍ਹਾਂ ਦੇ ਘਰ ਰਾਤ ਰੁਕ ਕੇ ਜਾਂਦੇ ਸਨ। ਉਨ੍ਹਾਂ ਦਿਨ੍ਹਾਂ ਵਿਚ ਆਵਾਜਾਈ ਦੇ ਸਾਧਨ ਸੀਮਤ ਹੁੰਦੇ ਸਨ।ਸਾਧਾਂ ਸੰਤਾਂ ਦਾ ਰੋਪੜ ਸੰਤ ਕੇਹਰ ਸਿੰਘ ਦੇ ਘਰ ਆਉਣਾ ਜਾਣਾ ਬਣਿਆ ਰਹਿੰਦਾ ਸੀ।

ਸ.ਸਾਧੂ ਸਿੰਘ ਕਿਸਾਨ ਦੱਸਦੇ ਹਨ ਕਿ ਉਹ ਸ੍ਰੀ ਜੀਵਨ ਨਗਰ ਦੇ ਇਲਾਕੇ ਤੋਂ ਕੁੱਲੂ ਮਨਾਲੀ ਕ੍ਰੀਬ 15 ਜਣੇ ਸਾਈਕਲਾਂ ਤੇ ਗਏ ਸਨ। ਰਾਤ ਰੋਪੜ ਸੰਤ ਕੇਹਰ ਸਿੰਘ ਦੇ ਘਰ ਰਹੇ ਸਨ।

ਜਥੇਦਾਰ ਸੇਵਾ ਸਿੰਘ ਮੰਡੀ ਵਾਲਿਆਂ ਦਾ ਵੀ ਸੰਤ ਕੇਹਰ ਸਿੰਘ ਦੇ ਘਰ ਰਹਿਣ ਦਾ ਪ੍ਰੋਗਰਾਮ ਬਣਦਾ ਰਹਿੰਦਾ ਸੀ।

ਸੇਠ ਪਿਆਰਾ ਸਿੰਘ ਥਾਈਲੈਂਡ ਦੀ ਸਿੰਘਣੀ ਸਵ.ਬੀਬੀ ਪ੍ਰਕਾਸ਼ ਕੌਰ ਦੱਸਿਆ ਕਰਦੇ ਸਨ ਕਿ ਉਹ ਰੋਪੜ ਨਹਿਰ ਦੇ ਕਿਨਾਰੇ ਸੰਤ ਕੇਹਰ ਸਿੰਘ ਦੇ ਘਰ ਠਹਿਰਦੇ ਸਨ।

ਸੰਤ ਕੇਹਰ ਸਿੰਘ ਦੇ ਘਰ ਹਰ ਵੀਰਵਾਰ ਸ਼ਾਮ ਨੂੰ ਇੱਕ ਘੰਟਾ ਨਾਮ ਸਿਮਰਨ ਉਪਰੰਤ ਦੀਵਨ ਲੱਗਦਾ ਸੀ ,ਸ਼ਬਦ ਪੜ੍ਹੇ ਜਾਂਦੇ ਸਨ।ਬਾਕੀ ਨਾਮਧਾਰੀਆਂ ਦੇ ਘਰ ਵੀ ਵਾਰੋ ਵਾਰੀ ਇਹ ਪ੍ਰੋਗਰਾਮ ਚਲਦਾ ਸੀ।ਸਿਰਫ਼ ਨਾਮਧਾਰੀ ਸਾਧ ਸੰਗਤ ਹੀ ਨਹੀਂ ਸਗੋਂ ਆਂਢ-ਗੁਆਂਢ ਦੇ ਗੈਰ ਨਾਮਧਾਰੀ ਪਰਿਵਾਰ ਵੀ ਇਸ ਨਿਤਨੇਮ ਵਿਚ ਸ਼ਾਮਲ ਹੁੰਦੇ ਸਨ।

ਇਕ ਵਾਰ ਸੰਤ ਕੇਹਰ ਸਿੰਘ ਨੂੰ ਇੱਕ ਨਾਮਧਾਰੀ ਜੱਥੇਦਾਰ ਰੋਪੜ ਦੇ ਬੱਸ ਅੱਡੇ 'ਤੇ ਮਿਲੇ।(ਸੰਤਾਂ ਦੀ ਵਰਕਸ਼ਾਪ ,ਰੋਪੜ ਦੇ ਪੁਰਾਣੇ ਬੱਸ ਅੱਡੇ ਦੇ ਸਾਹਮਣੇ ਹੁਣ ਵੀ ਹੈ।) ਜਥੇਦਾਰ ਜੀ ਨੇ ਸੰਤਾਂ ਨੂੰ ਦੱਸਿਆ ਕਿ ਮੈਂ ਹੁਸ਼ਿਆਰਪੁਰ ਵਾਲੀ ਬੱਸ ਚੜ੍ਹਨਾ ਹੈ। ਸੰਤਾਂ ਨੇ ਜਥੇਦਾਰ ਨੂੰ ਬੇਨਤੀ ਕੀਤੀ ਕਿ ਪਹਿਲਾਂ ਮੇਰੇ ਨਾਲ ਸਾਡੇ ਘਰ ਚਲੋ।ਘਰ ਲਿਆ ਕੇ ਉਨ੍ਹਾਂ ਨੂੰ ਪ੍ਰਸ਼ਾਦਾ-ਪਾਣੀ ਛਕਾ ਕੇ ਬੇਨਤੀ ਕੀਤੀ ਕਿ ਜਥੇਦਾਰ ਜੀ ਸਾਡੇ ਘਰ ਦੀਵਾਨ ਲਗਾਓ।ਸੰਤਾਂ ਨੇ 15 ਦਿਨ ਉਸ ਜਥੇਦਾਰ ਨੂੰ ਆਪਣੇ ਘਰ ਰੱਖਿਆ ਅਤੇ ਹੋਰ ਨਾਮਧਾਰੀ ਸਿੱਖਾਂ ਦੇ ਘਰਾਂ ਵਿਚ ਵੀ ਵਾਰੋ-ਵਾਰੀ ਦੀਵਾਨ ਲਗਵਾਏ।ਪੰਦਰਾਂ ਦਿਨਾਂ ਬਾਅਦ ਸੰਤਾਂ ਨੇ, ਜਥੇਦਾਰ ਜੀ ਨੂੰ ਹੁਸ਼ਿਆਰਪੁਰ ਵਾਲੀ ਬੱਸ 'ਤੇ ਚੜ੍ਹਾ ਦਿੱਤਾ।

ਇਕ ਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਕੇਹਰ ਸਿੰਘ ਨੂੰ ਸੁਨੇਹਾ ਦੇ ਕੇ ਹੁਕਮ ਕੀਤਾ ਕਿ ਤੁਸੀਂ ਕੱਲ ਸਵੇਰੇ ਅੱਠ ਵਜੇ ਚੰਡੀਗੜ੍ਹ ਦੇ ਫਲਾਣੇ ਸੈਕਟਰ ਵਿਚ ਫਲਾਣੀ ਥਾਂ ਚੌਂਕ ਵਿਚ ,ਸ੍ਰੀ ਸਤਿਗੁਰੂ ਜੀ ਵਾਸਤੇ,ਸੋਧ ਦਾ ਦੁੱਧ ਲਿਆ ਕੇ ਖੜ੍ਹੇ ਹੋ ਜਾਣਾਂ।ਹੁਕਮ ਅਨੁਸਾਰ ਸੰਤ ਕੇਹਰ ਸਿੰਘ ਸਵੇਰੇ 8 ਵਜੇ ਤੋਂ ਰਾਤ ਦੇ ਅੱਠ ਵਜੇ ਤੀਕ ਦੁੱਧ ਲੈ ਕੇ ਖੜ੍ਹੇ ਰਹੇ,ਪਰ ਸ੍ਰੀ ਸਤਿਗੁਰੂ ਜੀ ਨਾ ਆਏ।ਸ੍ਰੀ ਸਤਿਗੁਰੂ ਜੀ ਨੂੰ ਚੰਡੀਗੜ੍ਹ ਸੰਤ ਮੰਗਲ ਸਿੰਘ ਦੇ ਘਰ ਯਾਦ ਆਇਆ ਕਿ ਮੈਂ ਤਾਂ ਸੰਤ ਕੇਹਰ ਸਿੰਘ

ਨੂੰ ਦੁੱਧ ਲਿਆਉਣ ਲਈ ਆਖਿਆ ਸੀ,ਸੰਤ ਤਾਂ ਸਵੇਰ ਦੇ ਉਥੇ ਹੀ ਖੜ੍ਹੇ ਹੋਣੇ ਹਨ। ਸ੍ਰੀ ਸਤਿਗੁਰੂ ਜੀ ਨੇ ਇੱਕ ਸਿੱਖ ਭੇਜ ਕੇ ਉਨ੍ਹਾਂ ਨੂੰ ਵਾਪਸ ਬੁਲਾਇਆ।

ਇਕ ਵਾਰ ਮਾਤਾ ਚੰਦ ਕੌਰ ਜੀ, ਰੋਪੜ ਸੰਤ ਕੇਹਰ ਸਿੰਘ ਦੇ ਘਰ ਆਏ ਤੇ ਸੰਤਾਂ ਨੂੰ ਸਿਮ੍ਰਤੀ ਮੰਦਰ ਦੀ ਉਸਾਰੀ ਵਿਚ 25,000 ਰੁ: ਦੀ ਉਗਰਾਹੀਂ ਲੈਣ ਵਾਸਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੁਕਮ ਸੁਣਾਇਆ।ਸਿਮ੍ਰਤੀ ਮੰਦਰ ਦੀਆਂ 10 ਕੈਂਚੀਆਂ ਛੱਤ ਵਾਸਤੇ ਬਣਾਉਣੀਆਂ ਸਨ।ਸੰਤ ਕੇਹਰ ਸਿੰਘ ਨੇ ਇੱਕ ਕੈਂਚੀ ਦੀ ਸੇਵਾ ਲਈ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਹੋਈ ਸੀ।ਜਦੋਂ ਮਾਤਾ ਜੀ ਘਰ ਆਏ,ਸੰਤਾਂ ਕੋਲ ਉਸ ਵੇਲੇ ਏਨੇ ਪੈਸੇ ਪੂਰੇ ਨਹੀਂ ਸਨ।

ਸੰਤ ਕੇਹਰ ਸਿੰਘ ,ਰੋਪੜ ਦੇ ਸੁਨਿਆਰ ਸ੍ਰੀ ਚਮਨ ਲਾਲ ਵਰਮਾ, ਜੋ ਉਨ੍ਹਾਂ ਦੇ ਬਹੁਤ ਨਜਦੀਕੀ ਸਨ, ਕੋਲ ਗਏ ਅਤੇ ਸੋਨੇ ਦੇ ਗਹਿਣੇ ਉਸ ਨੂੰ ਦੇ ਕੇ ਕਹਿਣ ਲੱਗੇ ਕਿ ਮੈਨੂੰ ਏਨੇ ਪੈਸੇ ਚਾਹੀਦੇ ਹਨ।ਸ੍ਰੀ ਚਮਨ ਲਾਲ ਨੇ ਪੁਛਿਆ ,ਸੰਤ ਜੀ ਏਨੇ ਪੈਸਿਆਂ ਦੀ ਇਕ ਦਮ ਲੋੜ ਕਿਓਂ ਪੈ ਗਈ।ਸੰਤਾਂ ਨੇ ਦੱਸਿਆ ਕਿ ਮਾਤਾ ਜੀ ਘਰ ਆਏ ਹਨ,ਮੇਰੇ ਕੋਲੇ ਪੈਸੇ ਘੱਟ ਹਨ,ਮੈਂ ਏਨੇ ਪੈਸੇ ਪੂਰੇ ਕਰਕੇ ਸਤਿਗੁਰੂ ਚਰਨਾਂ 'ਚ ਭੇਟ ਕਰਨ ਲਈ ਮਾਤਾ ਜੀ ਨੂੰ ਦੇਣੇ ਹਨ। ਇਹ ਸੁਣ ਕੇ ਸ੍ਰੀ ਚਮਨ ਲਾਲ ਨੇ ਕਿਹਾ ਕਿ ਸੰਤ ਜੀ ਤੁਸੀਂ ਪੈਸੇ ਮੇਰੇ ਕੋਲ ਲੈ ਜਾਓ,ਮੈਂ ਗਹਿਣੇ ਨਹੀਂ ਰੱਖਣੇ ਤੇ ਨਾਂ ਹੀ ਇਨ੍ਹਾਂ ਪੈਸਿਆਂ ਦਾ ਵਿਆਜ ਲੈਣਾਂ ਹੈ।

ਸੰਤ ਕੇਹਰ ਸਿੰਘ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ~~ਹੁਕਮ ਨਾਲ ਕਈ ਸਾਲ~~ ,ਸ੍ਰੀ ਫਤਿਹਗੜ੍ਹ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋਵੇਂ ਛੋਟੇ ਸਾਹਿਬਜਾਦਿਆਂ – ਸ਼ਹੀਦ ਸਾਹਿਬਜਾਦਾ ਜ਼ੋਰਾਵਰ ਸਿੰਘ ਤੇ ਸ਼ਹੀਦ ਸਾਹਿਬਜ਼ਾਦਾ ਫਤਿਹ ਸਿੰਘ ਦੀ ਯਾਦ ਵਿਚ ਤਿੰਨ ਦਿਨਾਂ ਦਾ ਸ਼ਹੀਦੀ ਜੋੜ ਮੇਲਾ ਦਸੰਬਰ (ਪੋਹ ) ਦੇ ਮਹੀਨੇ ਵਿਚ ~~ਕਰਵਾਉਂਦੇ ਰਹੇ~~ ਉਦੋਂ ਫਤਿਹਗੜ੍ਹ ਸਾਹਿਬ ਵਿਖੇ ਨਾ ਕੋਈ ਆਪਣਾ ਸਥਾਨ ਸੀ ਤੇ ਨਾ ਕੋਈ ਨਾਮਧਾਰੀ ਧਰਮਸ਼ਾਲਾ ਬਣੀ ਹੋਈ ਸੀ।ਰੇਲਵੇ ਫਾਟਕ ਦੇ ਨਾਲ ਇੱਕ ਖੁੱਲ੍ਹੇ ਮੈਦਾਨ ਵਿਚ ਮੇਲਾ ਕਰਿਆ ਕਰਦੇ ਸਨ।ਸ੍ਰੀ ਸਤਿਗੁਰੂ ਜੀ ਇਸ ਮੇਲੇ ਵਿਚ ਦਰਸ਼ਨ ~~ਦਿਆ~~ ਕਰਦੇ ਸਨ।

ਸੰਤ ਕੇਹਰ ਸਿੰਘ ਪੰਡਾਲ ਦਾ ਸਮਾਨ ,ਲਾਊਡ ਸਪੀਕਰ, ਲੰਗਰ ਦੀ ਰਸਦ ਵਗੈਰਾ ਸਾਰਾ ਸਮਾਨ ਰੋਪੜ ਤੋਂ ਬੱਸ ਵਿਚ ਲਿਜਾਇਆ ਕਰਦੇ ਸਨ।ਲੰਗਰ, ਉਦੋਂ ਸੰਤ ਸੌਦਾਗਰ ਸਿੰਘ ਬਹਾਦੁਰਗੜੀਏ ਦੇ ਘਰ ਸੰਤ ਕੇਹਰ ਸਿੰਘ ਵੱਲੋਂ ਬਣਵਾਇਆ ਜਾਂਦਾ ਸੀ।ਸੰਤ ਕੇਹਰ ਸਿੰਘ ਰੋਪੜ ਤੋਂ ਉਧਾਰ ਲਿਆਂਦੇ ਸਮਾਨ ਦਾ ਕਿਰਾਇਆ, ਸਾਰਾ ਸਾਲ ਥੋੜ੍ਹਾ,ਥੋੜ੍ਹਾ ਕਰਕੇ ਚੁਕਾਉਂਦੇ ਰਹਿੰਦੇ ਸਨ।

ਸੰਤ ਕੇਹਰ ਸਿੰਘ ਤੋਂ ਬਾਅਦ ਇਹ ਮੇਲਾ ਸੰਤ ਸੌਦਾਗਰ ਸਿੰਘ ਦੇ ਸਪੁੱਤਰਾਂ ਗਿਆਨੀ ਜੋਗਿੰਦਰ ਸਿੰਘ (ਪ੍ਰਧਾਨ ਨਾਮਧਾਰੀ ਸੰਗਤ ਲੁਧਿਆਣਾ) ਹਰਭਜਨ ਸਿੰਘ ,ਮਹਿੰਦਰ ਸਿੰਘ ਤੇ ਰਘੁਬੀਰ ਸਿੰਘ ਨੇ ਲੈ ਲਿਆ।

ਇਕ ਵਾਰ ਰੋਪੜ ਦੇ ਕ੍ਰਿਸ਼ਨਾ ਮੰਦਰ ਵਿਚ ਕ੍ਰਿਸ਼ਨ ਜੈਅੰਤੀ ਦੇ ਅਵਸਰ 'ਤੇ ਦਰਸ਼ਨ ਦੇਣ ਲਈ ,ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕਰਨ ਲਈ ,ਰੋਪੜ ਤੋਂ ਸੰਤ ਕੇਹਰ ਸਿੰਘ, ਉਨ੍ਹਾਂ ਦੇ ਵਿਚਕਾਰਲੇ ਸਪੁੱਤਰ ਭਗਵੰਤ ਸਿੰਘ ਅਤੇ ਭਾਰਤ ਪ੍ਰੈਸ ਰੋਪੜ ਵਾਲੇ ਪੰ.ਅਮਰਨਾਥ ਜੀ ਤੇ ਉਨ੍ਹਾਂ ਦਾ ਸਪੁੱਤਰ ਰਾਜ, ਸਕੂਟਰਾਂ 'ਤੇ ਸ੍ਰੀ ਭੈਣੀ ਸਾਹਿਬ ਗਏ।ਅਰਜ਼ ਪਰਵਾਨ ਹੋ ਗਈ।

ਕ੍ਰਿਸ਼ਨ ਜੈਅੰਤੀ ਵਾਲੇ ਦਿਨ ਸ੍ਰੀ ਸਤਿਗੁਰੂ ਜੀ ਦੀ ਉਡੀਕ ਵਿਚ ਸੰਤ ਕੇਹਰ ਸਿੰਘ ,ਨਾਮਧਾਰੀ ਸੰਗਤ ਅਤੇ ਸ਼ਹਿਰ ਦੇ ਪਤਵੰਤੇ ਸੱਜਣ, ਨੰਗਲ ਚੌਕ ਵਿਚ ਖੜ੍ਹੇ ਸਨ। ਮਿਊਂਸਪਲ ਕਮੇਟੀ ਤੋਂ ਇੱਕ ਮੁਲਾਜ਼ਮ ,ਹਾਊਸ ਟੈਕਸ ਦਾ ਨੋਟਿਸ ਲੈ ਕੇ ਆਇਆ ਤੇ ਸੰਤਾਂ ਨੂੰ ਨੋਟਿਸ ਲੈਣ ਲਈ ਆਖਿਆ।ਸੰਤਾਂ ਨੇ ਕਿਹਾ ਕਿ ਬਾਅਦ 'ਚ ਆ ਜਾਈਂ। ਉਸ ਨੇ ਕਿਹਾ ਕਿ ਨਹੀਂ ਤੁਸੀਂ ਹੁਣੇਂ ਨੋਟਿਸ ਲਵੋ।ਜਦੋਂ ਉਹ ਨਾ ਮੰਨਿਆ ਤਾਂ ਸੰਤਾਂ ਨੇ ਕ੍ਰਿਹਾ ਫੜਾ ਨੋਟਿਸ,ਉਸ ਨੇ ਸਾਰੇ ਨੋਟਿਸ ਫੜਾ ਦਿੱਤੇ।ਸੰਤ ਕੇਹਰ ਸਿੰਘ ਨੇ ਆਪਣੇ ਪੈਰ ਥੱਲੇ ਰੱਖ ਕੇ ਸਾਰੇ ਦੇ ਸਾਰੇ ਨੋਟਿਸ ਫਾੜ ਕੇ ਸੁੱਟ ਦਿੱਤੇ।ਮੁਲਾਜ਼ਮ ਨੇ ਮਿਊਂਸਪਲ ਕਮੇਟੀ 'ਚ ਜਾ ਕੇ ਦੱਸਿਆ।ਅਫਸਰ ਨੇ ਕਿਹਾ,ਤੂੰ ਅਜਿਹੇ ਵਕਤ ਜਾ ਕੇ ਉਨ੍ਹਾਂ ਨੂੰ ਛੇੜਿਆ ਕਿਓਂ।

ਜਦੋਂ ਸ੍ਰੀ ਸਤਿਗੁਰੂ ਜੀ ਆਏ,ਬੜਾ ਸੁਆਗਤ ਕੀਤਾ ਗਿਆ।ਸ੍ਰੀ ਸਤਿਗੁਰੂ ਜੀ ਨੂੰ ਹਾਥੀ ਉੱਤੇ ਬਿਠਾ ਕੇ, ਬੈਂਡ ਬਾਜੇ ਨਾਲ ਸਾਰੇ ਸ਼ਹਿਰ ਵਿਚ ਘੁਮਾ ਕੇ ਕ੍ਰਿਸ਼ਨਾ ਮੰਦਰ ਵਿਚ ਲਿਜਾਇਆ ਗਿਆ।ਸੁਆਗਤ ਦੀਆਂ ਸਾਰੀਆਂ ਰਸਮਾਂ ਕੀਤੀਆਂ ਗਈਆਂ।

ਮੰਦਰ ਵਿਚ ਬੈਠਿਆ ਪੰ.ਅਮਰਨਾਥ ਜੀ ਦੇ ਮਨ ਵਿਚ ਇਹ ਵਿਚਾਰ ਆਇਆ ਕਿ ਜੇ ਇਹ ਸੱਚਮੁੱਚ ਭਗਵਾਨ ਕ੍ਰਿਸ਼ਨ ਜੀ ਦਾ ਅਵਤਾਰ ਹਨ ਤਾਂ ਮੈਨੂੰ ਉਸੇ ਸਰੂਪ 'ਚ ਦਰਸ਼ਨ ਹੋਣ।ਜਦੋਂ ਉਨ੍ਹਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਚੋਂ ਭਗਵਾਨ ਕ੍ਰਿਸ਼ਨ ਦੇ ਦਰਸ਼ਨ ਹੋਏ ਤਾਂ ਪੰ.ਅਮਰਨਾਥ ਜੀ ਮਸਤਾਨੇ ਹੋ ਗਏ।

ਪੰ.ਅਮਰਨਾਥ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ – ਦੀਨ ਦਿਆਲ ਸੱਚੇ ਪਾਤਸ਼ਾਹ ਜੀ ਕਿਰਪਾ ਕਰੋ,ਸਾਡੇ ਗ੍ਰਿਹਿ ਵਿਖੇ ਚਰਨ ਪਾਓ।

ਸ੍ਰੀ ਸਤਿਗੁਰੂ ਨੇ ਅਰਜ਼ ਮਨਜ਼ੂਰ ਕੀਤੀ ਅਤੇ ਉਨ੍ਹਾਂ ਦੇ ਗ੍ਰਿਹਿ ਚਰਨ ਪਾਉਣ ਚਲੇ ਗਏ।ਪੰ.ਜੀ ਨੇ ਸ੍ਰੀ ਸਤਿਗੁਰੂ ਜੀ ਦੇ ਛਕਣ ਵਾਸਤੇ ਅਨੇਕ ਪ੍ਰਕਾਰ ਦੇ ਫਲ ਅਤੇ ਪਦਾਰਥ ਰੱਖੇ ਪਰ ਸ੍ਰੀ ਸਤਿਗੁਰੂ ਜੀ ਨੇ ਕੁੱਝ ਨਾ ਛਕਿਆ।ਪੰ.ਜੀ ਉਦਾਸ ਹੋ ਕੇ ਰੋਣ ਲੱਗ ਪਏ।ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਤੁਸੀਂ ਸਾਰੇ ਪਰਿਵਾਰ ਵਾਲੇ ਭਜਨ ਪੁੱਛ ਲਵੋ, ਫਿਰ ਛਕਾਂਗਾ।ਹੁਕਮ ਮੰਨ ਕੇ ਸਾਰੇ ਪਰਿਵਾਰ ਨੇ ਭਜਨ ਪੁੱਛਿਆ।ਇਹ ਭਾਰਤ ਪ੍ਰੈਸ ਵਾਲੇ ਅਜੇ ਵੀ ਰੋਪੜ ਵਿਚ ਰਹਿੰਦੇ ਹਨ।ਇਨ੍ਹਾਂ ਨੂੰ ਸ੍ਰੀ ਸਤਿਗੁਰੂ ਜੀ ਵੱਲੋਂ ਬਹੁਤ ਖੁਸ਼ੀਆਂ ਮਿਲੀਆਂ।

ਸੰਤ ਕੇਹਰ ਸਿੰਘ, ਸ੍ਰੀ ਸਤਿਗੁਰੂ ਜੀ ਦੇ ਹੁਕਮ ਨੂੰ ਪੂਰੀ ਨਿਸ਼ਠਾ ਅਤੇ ਭਰੋਸੇ ਨਾਲ ਮੰਨਦੇ ਸਨ।

ਇੱਕ ਵਾਰ ਬੀਬੀ ਜੋਗਿੰਦਰ ਕੌਰ ਪਿੰਡ ਦਦਿਆਲ ਸੁਪਤਨੀ ਸੰਤ ਕਰਤਾਰ ਸਿੰਘ ਮਣਕੂ ਦਾ ਗੁਆਂਢੀ ਸ਼ਰੀਕੇ ਵਾਲਿਆਂ ਨਾਲ ਘਰ ਦੇ ਨਾਲ ਲੱਗਦੀ ਜ਼ਮੀਨ ,(ਜਿਸ ਵਿਚ ਖੂਹੀ ਲੱਗੀ ਹੋਈ ਸੀ), ਬਾਬਤ ਮੁਕੱਦਮਾ ਚਲਦਾ ਸੀ। ਸੰਤ ਕਰਤਾਰ ਸਿੰਘ ਮਣਕੂ ਟਾਟਾ ਨਗਰ ਵਿਖੇ ,ਤਾਰ ਕੰਪਨੀ ਵਿਚ ਫੋਰਮੈਨ ਦੀ ਨੌਕਰੀ ਕਰਦੇ ਸਨ।ਬੱਚਿਆਂ ਦੀ ਪੜ੍ਹਾਈ ਪੰਜਾਬ ਵਿਚ ਜਾਰੀ ਰੱਖਣ ਖਾਤਰ ਬੀਬੀ ਜੀ, ਬੱਚਿਆਂ ਨੂੰ ਲੈ ਕੇ ਪਿੰਡ ਦਦਿਆਲ ਆ ਕੇ ਰਹਿਣ ਲੱਗੇ।

ਬੀਬੀ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮੁਕੱਦਮੇ ਬਾਰੇ ਸਾਰੀ ਅਰਜ਼ ਕੀਤੀ ਤੇ ਪੁੱਛਿਆ ਕਿ ਮੈਂ ਇੱਕਲੀ ਕਿੱਦਾਂ ਅਦਾਲਤ ਵਿਚ ਜਾਊਂਗੀ।ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ, 'ਬੀਬੀ ਇਕੱਲੀ ਨਾ ਕਚਹਿਰੀ ਵਿਚ ਜਾਵੇ' ਕੋਲ ਹੀ ਸੰਤ ਕੇਹਰ ਸਿੰਘ ਖੜ੍ਹੇ ਸਨ।ਸ੍ਰੀ ਸਤਿਗੁਰੂ ਜੀ ਨੇ ਸੰਤਾਂ ਨੂੰ ਹੁਕਮ ਕੀਤਾ ਕਿ ਅਦਾਲਤ ਵਿਚ ਪੇਸ਼ੀ ਸਮੇਂ ਹਰ ਵਾਰ ਤੁਸੀਂ ਬੀਬੀ ਨੂੰ ਕਚਹਿਰੀ ਲੈ ਕੇ ਜਾਣਾ ਹੈ।ਸੰਤਾਂ ਨੇ ਸਤਿ ਬਚਨ ਆਖਿਆ।

ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਜਿੰਨਾਂ ਚਿਰ ਮੁਕੱਦਮਾ ਚਲਦਾ ਰਿਹਾ,ਪੇਸ਼ੀ ਵਾਲੇ ਦਿਨ ਸੰਤ ਕੇਹਰ ਸਿੰਘ, ਰੋਪੜ ਤੋਂ ਪਿੰਡ ਦਦਿਆਲ ਜਾਂਦੇ ਸਨ। ਬੀਬੀ ਜੀ ਨੂੰ ਕਚਹਿਰੀ ਵਿਚ ਪੇਸ਼ੀ 'ਤੇ ਲਿਜਾ ਕੇ ,ਫਿਰ ਵਾਪਸ ਪਿੰਡ ਦਦਿਆਲ ਛੱਡ ਕੇ ਵਾਪਸ ਰੋਪੜ ਘਰ ਆਉਂਦੇ ਸਨ।

ਬੀਬੀ ਜੋਗਿੰਦਰ ਕੌਰ ਸ੍ਰੀ ਭੈਣੀ ਸਾਹਿਬ ਆਪਣੀ ਕੋਠੀ ਵਿਚ ਦਿੱਲੀ ਕਲੋਨੀ ਵਿਖੇ ਰਹਿੰਦੇ ਹਨ।ਇਨ੍ਹਾਂ ਨੇ ਸਾਨੂੰ ਦੱਸਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਡਾ ਬੜਾ ਧਿਆਨ ਰੱਖਿਆ ।ਕ੍ਰੀਬ ਹਫਤੇ ਬਾਅਦ ਕਿਸੇ ਨਾ ਕਿਸੇ ਸਿੱਖ ਨੂੰ ਸਾਡਾ ਪਤਾ ਲੈਣ ਭੇਜਦੇ ਰਹਿੰਦੇ ਸਨ।ਐਸ ਵੇਲੇ ਵਰਤਮਾਨ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਵੀ ਉਸੇ ਤਰ੍ਹਾਂ ਬੜਾ ਧਿਆਨ ਰਖਦੇ ਹਨ।ਬੀਬੀ ਜ਼ੋਗਿੰਦਰ ਕੌਰ 20 ਸਤੰਬਰ 2017 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਚੜ੍ਹਾਈ ਕਰ ਗਏ।ਇਨ੍ਹਾਂ ਨਮਿਤ ਪਾਠ ਦਾ ਭੋਗ 1 ਅਕਤੂਬਰ ਨੂੰ ਪਾਇਆ ਗਿਆ।

ਬੀਬੀ ਜੀ ਦੇ ਚਾਰ ਸਪੁੱਤਰ ਹਨ – ਗੁਰਦੀਪ ਸਿੰਘ, ਦਿੱਲੀ ਰਹਿੰਦੇ ਹਨ।ਭੁਪਿੰਦਰ ਸਿੰਘ ਅਤੇ ਰਣਜੋਧ ਸਿੰਘ ਕੈਨੇਡਾ ਰਹਿੰਦੇ ਹਨ ਅਤੇ ਸੁਬੇਗ ਸਿੰਘ ਪਿੰਡ ਦਦਿਆਲ ਰਹਿੰਦੇ ਹਨ।

ਬੀਬੀ ਜੀ ਨੂੰ ਕੈਨੇਡਾ ਵਾਲੀ ਬੀਬੀ ਆਖਿਆ ਜਾਂਦਾ ਹੈ।ਇਨ੍ਹਾਂ ਦੇ ਸਪੁੱਤਰ ਸ.ਭੁਪਿੰਦਰ ਸਿੰਘ ਕੈਨੇਡਾ ਦੀ ਪਤਨੀ ਬੀਬੀ ਗੁਰਮੀਤ ਕੌਰ ,ਸੰਤ ਸੁਰਿੰਦਰ ਸਿੰਘ (ਲਾਇਲ) ਲੁਧਿਆਣਾ ਦੇ ਭੂਆ ਜੀ ਹਨ।

ਇੱਕ ਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੋਲ ਅਰਜ਼ ਕਰਨ ਇੱਕ ਬੀਬੀ ,ਜਿਸ ਦਾ ਨਾਂ ਗੁਰਦੇਵ ਕੌਰ ਸੀ, ਬਰਨਾਲੇ ਤੋਂ ਸ੍ਰੀ ਭੈਣੀ ਸਾਹਿਬ ਆਈ।ਇਸ ਬੀਬੀ ਦੇ ਪਤੀ ਸ.ਗੁਰਚਰਨ ਸਿੰਘ ਖਰਲ ਚੜ੍ਹਾਈ ਕਰ ਗਏ ਸਨ। ਇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ਼ਰਧਾਲੂ ਸਿੱਖ ਸਨ।

ਸ ਗੁਰਚਰਨ ਸਿੰਘ ਪਿੰਡ ਭੈਣੀ ਮਹਿਰਾਜ (ਜ਼ਿਲ੍ਹਾ ਸੰਗਰੂਰ) ਦੇ ਸਨ।ਇਨ੍ਹਾਂ ਦੇ ਮਾਤਾ ਦੀ ਮੌਤ,ਇਨ੍ਹਾਂ ਦੇ ਜਨਮ (ਸੰਨ 1918 ) ਤੋਂ ਤਿੰਨ ਮਹੀਨੇ ਬਾਅਦ ਹੋ ਗਈ ਸੀ।ਇਨ੍ਹਾਂ ਦੀ ਮਾਸੀ ਇਨ੍ਹਾਂ ਨੂੰ ਆਪਣੇ ਪਿੰਡ ਸੈਦੋਂ ਲੈ ਗਈ ਅਤੇ ਪਰਵਰਿਸ਼ ਕੀਤੀ।

ਇੱਥੇ ਹੀ ਪੜ੍ਹਦਿਆਂ ਇਹ ਪਿੰਡ ਹਿੰਮਤਪੁਰਾ ਜਾ ਕੇ ਸੰਤ ਕਰਮ ਸਿੰਘ ਦੇ ਡੇਰੇ ਵਿਚ ਸੇਵਾ ਕਰਨ ਲਗੇ।ਕੁਝ ਚਿਰ ਪਾ ਕੇ ਇਹ ਸੰਤਾਂ ਦੇ ਗੜਵਈ ਬਣ ਗਏ।ਸੰਤਾਂ ਨੇ ਇਨ੍ਹਾਂ ਦੀ ਸੇਵਾ ਤੋਂ ਖੁਸ਼ ਹੋ ਕੇ ਇਨ੍ਹਾਂ ਨੂੰ ਵਰ ਦਿੱਤਾ ਕਿ ਤੂੰ ਸ਼ਾਹ ਬਣੇਂਗਾ। ਸ. ਗੁਰਚਰਨ ਸਿੰਘ ਨੇ ਇੰਜੀਨੀਅਰਿੰਗ ਕੀਤੀ ਤੇ ਬੰਬਈ ਚਲੇ ਗਏ।ਉਥੇ ਕਲਿੰਗਾ ਏਅਰਵੇਜ਼ ਵਿਚ ਗ੍ਰਾਊਂਡ ਇੰਜਨੀਅਰ ਬਣੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਵੀ ਬੰਬਈ ਜਾਂਦੇ ਸਨ, ਇਨ੍ਹਾਂ ਨੂੰ ਦਰਸ਼ਨ ਦਿੰਦੇ ਸਨ।ਸ੍ਰੀ ਸਤਿਗੁਰੂ ਜੀ ਨੇ ਦੋ ਹਵਾਈ ਜਹਾਜ਼ ਖ੍ਰੀਦੇ ਸਨ।ਜਦੋਂ ਸੰਨ 1950 ਵਿਚ ਦੂਜਾ ਹਵਾਈ ਜਹਾਜ਼ ਬੋਨਨਜਾ ਐਲ.ਟੀ.ਸੀ.ਜੈਡ.ਐਮ. 4 ਸੀਟਰ ਖਰੀਦਿਆ ਸੀ,ਉਦੋਂ ਸ.ਗੁਰਚਰਨ ਸਿੰਘ ਨਾਲ ਸਨ।26 ਫਰਵਰੀ ਸੰਨ 1958 ਨੂੰ ਕ੍ਰੀਬ 40 ਸਾਲ ਦੀ ਉਮਰ ਦੇ ਸ.ਗੁਰਚਰਨ ਸਿੰਘ ਅਚਾਨਕ ਅਸਾਮ (ਡਿਬਰੂਗੜ੍ਹ) ਵਿਖੇ ਚੜ੍ਹਾਈ ਕਰ ਗਏ।ਉਦੋਂ ਉਨ੍ਹਾਂ ਦੀ ਪਤਨੀ ਬੀਬੀ ਗੁਰਦੇਵ ਕੌਰ ਕ੍ਰੀਬ 35 ਸਾਲ ਦੇ ਸਨ।ਬੀਬੀ ਜੀ ਨੇ ਬਰਨਾਲੇ ਆ ਕੇ ਆਪਣਾ ਮਕਾਨ ਬਣਵਾਇਆ ਅਤੇ ਆਪਣੇ ਦੋ ਪੁੱਤਰਾਂ ਅਤੇ ਦੋ ਧੀਆਂ ਦੀ ਪਰਵਰਿਸ਼ ਕੀਤੀ।

ਜਦੋਂ ਵੱਡੀ ਧੀ ਜਵਾਨ ਹੋਈ ਤਾਂ ਵਿਆਹ ਦੀ ਫਿਕਰ ਹੋਈ। ਬੀਬੀ ਜੀ ਨੇ ਸ੍ਰੀ ਭੈਣੀ ਸਾਹਿਬ ਆ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੋਲ ਅਰਜ਼ ਕੀਤੀ। ਛੋਟੀ ਧੀ ਵੀ ਨਾਲ ਸੀ, ਜੋ ਅਜੇ ਕਾਫੀ ਛੋਟੀ ਸੀ। ਉਸ ਵੇਲੇ ਸੰਤ ਕੇਹਰ ਸਿੰਘ ਕੋਲ ਹੀ ਖੜੇ ਸਨ। ਸ੍ਰੀ ਸਤਿਗੁਰੂ ਜੀ ਨੇ ਸੰਤਾਂ ਨੂੰ ਹੁਕਮ ਕੀਤਾ ਕਿ ਇਹ ਬੀਬੀਆਂ ਆਪਣੇ ਹੀ ਘਰ ਲੈ ਕੇ ਜਾਣੀਆਂ ਹਨ।

ਸਮਾਂ ਪਾ ਕੇ ਇਹ ਦੋਵੇਂ ਬੱਚੀਆਂ ,ਸੰਤ ਕੇਹਰ ਸਿੰਘ ਦੀਆਂ ਨੂੰਹਾਂ ਬਣ ਗਈਆਂ। ਵੱਡੀ ਬੀਬੀ ਬਲਜੀਤ ਕੌਰ ਦੇ ,ਸੰਤਾਂ ਦੇ ਵੱਡੇ ਪੁੱਤਰ ਸਰਦੂਲ ਸਿੰਘ ਨਾਲ 10 ਸਤੰਬਰ ਸੰਨ 1966 ਨੂੰ ਅਤੇ ਛੋਟੀ ਧੀ ਸੁਰਿੰਦਰ ਕੌਰ (ਹੁਣ ਸੂਬਾ ਖਰਲ) ਦੇ ਸੰਤਾਂ ਦੇ ਵਿਚਕਾਰਲੇ ਪੁੱਤਰ ਭਗਵੰਤ ਸਿੰਘ ਨਾਲ 20 ਅਗਸਤ 1972 ਨੂੰ ਅਨੰਦ ਕਾਰਜ ਹੋਏ। ਬੀਬੀ ਗੁਰਦੇਵ ਕੌਰ 7 ਮਾਰਚ ਸੰਨ 2012 ਨੂੰ ਚੜ੍ਹਾਈ ਕੀਤੇ। ਇੰਜ ਸੰਤ ਕੇਹਰ ਸਿੰਘ ਨੇ ਸ੍ਰੀ ਸਤਿਗੁਰੂ ਜੀ ਦਾ ਹਰ ਹੁਕਮ ਖਿੜੇ ਮੱਥੇ ਮੰਨਿਆ।

ਆਪਣੇ ਜੀਵਨ ਸਾਥੀ ਵਗੈਰ ਬੀਬੀ ਗੁਰਦੇਵ ਕੌਰ ਨੇ ਕ੍ਰੀਬ 54 ਸਾਲ ,ਸਤਿਗੁਰਾਂ ਦੇ ਭਰੋਸੇ ਨਾਲ ਆਪਣੇ ਦੋਹਾਂ ਪੁੱਤਰਾਂ ਅਤੇ ਦੋਹਾਂ ਧੀਆਂ ਨੂੰ ਪਾਲਿਆ, ਪੋਸਿਆ,ਪੜ੍ਹਾਇਆ,ਲਿਖਾਇਆ ਅਤੇ ਵਿਆਹਿਆ,ਸਤਿਗੁਰਾਂ ਪ੍ਰਤੀ ਸ਼ਰਧਾ ਅਤੇ ਸਮਰਪਣ ਦੀਆਂ ਭਾਵਨਾਵਾਂ ਭਰੀਆਂ।

ਬੀਬੀ ਗੁਰਦੇਵ ਕੌਰ ਦਾ ਵੱਡਾ ਪੁੱਤਰ ਮੋਹਨ ਸਿੰਘ (ਰਿਟਾ. ਡਾਇਰੈਕਟਰ ਐਡਮਿਨਸਟਰੇਸ਼ਨ ਮਨਿਸਟਰੀ ਆਫ ਹੈਲਥ) ਆਪਣੀ ਪਤਨੀ ਪਰਮਜੀਤ ਕੌਰ ਸਮੇਤ ਗੁੜਗਾਓਂ ਰਹਿੰਦਾ ਹੈ। ਇਨ੍ਹਾਂ ਦੀ ਇਕੋ ਬੇਟੀ ਹੈ ਜੋ ਵਿਆਹੀ ਹੋਈ ਹੈ। ਛੋਟਾ ਪੁੱਤਰ ਪਰਮਿੰਦਰ ਸਿੰਘ 1020,7 ਫੇਸ ਮੁਹਾਲੀ ਵਿਖੇ ਰਹਿੰਦਾ ਹੈ। ਇਸ ਦੀ ਪਤਨੀ ਕਿਰਨਜੀਤ ਕੌਰ ਹੈ। ਇਨ੍ਹਾਂ ਦੀਆਂ ਦੋ ਧੀਆਂ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਇਲੈਵਨ ਹਾਕੀ ਦੀਆਂ ਟੀਮਾਂ (ਜੂਨੀਅਰ ਤੇ ਸੀਨੀਅਰ) ਸਾਬਤ ਸੂਰਤ ਸਿੱਖੀ ਸਰੂਪ 'ਚ ਤਿਆਰ ਕੀਤੀਆਂ,ਜਿਸ ਦੀ ਸਰਪ੍ਰਸਤੀ ਪਹਿਲਾਂ ਠਾਕੁਰ ਦਲੀਪ ਸਿੰਘ ਤੇ ਬਾਅਦ 'ਚ ਠਾਕੁਰ ਉਦੇ ਸਿੰਘ ਜੀ ਨੂੰ ਸੌਂਪੀ ਗਈ। ਇਨ੍ਹਾਂ ਟੀਮਾਂ ਨੇ ਇਸ ਖੇਡ ਦੇ ਖੇਤਰ ਵਿਚ ਬਹੁਤ ਮੱਲਾਂ ਮਾਰੀਆਂ। ਆਪਣੀਆਂ ਜਿੱਤਾਂ ਕਾਰਣ ਇਸ ਟੀਮ ਨੇ ਬਹੁਤ ਪ੍ਰਸਿੱਧੀ ਹਾਸਲ ਕੀਤੀ।

ਸੰਨ 1986 ਵਿਚ ਇਸ ਟੀਮ ਦੇ ਕ੍ਰੀਬ 26 ਖਿਡਾਰੀ ਰੋਪੜ ਹੋ ਰਹੇ ਖੇਡ ਟੂਰਨਾਮੈਂਟ ਵਿਚ, ਹਿੱਸਾ ਲੈਣ ਆਏ। ਇਹ ਕ੍ਰੀਬ 8 ਜਾਂ 10 ਦਿਨ ਰਹੇ। ਇਨ੍ਹਾਂ ਨੂੰ ਸੋਧ ਦਾ ਪ੍ਰਸ਼ਾਦਾ-ਪਾਣੀ ਸੰਤ ਕੇਹਰ ਸਿੰਘ ਆਪਣੇ ਘਰ ਛਕਾਉਂਦੇ ਸਨ। ਸੰਤਾਂ ਦੀ ਵਿਚਕਾਰਲੀ ਨੂੰਹ ਸੁਰਿੰਦਰ ਕੌਰ ਖਰਲ (ਹੁਣ ਸੂਬਾ, ਸੁਪਤਨੀ ਸੰਤ ਭਗਵੰਤ ਸਿੰਘ) ਸੋਧ ਰੱਖ ਕੇ ,ਇਸ ਟੀਮ ਦੇ ਬੱਚਿਆਂ ਨੂੰ ਪ੍ਰਸ਼ਾਦਾ ਪਕਾ ਕੇ ਛਕਾਉਂਦੀ ਰਹੀ। ਇਨ੍ਹਾਂ ਬੱਚਿਆਂ ਨਾਲ ਇੱਕ ਸਹਿਯੋਗੀ ਪ੍ਰੀਤਮ ਸਿੰਘ ਸ਼ਹਿਣਾ (ਹੁਣ ਜਥੇਦਾਰ ) ਵੀ ਆਏ ਹੋਏ ਸਨ।

ਇੰਜ ਸੰਤ ਕੇਹਰ ਸਿੰਘ ਹਰ ਕਿਸਮ ਦੀ ਸੇਵਾ ਦਾ ਕੋਈ ਵੀ ਮੌਕਾ ਨਹੀਂ ਸਨ ਖੁੰਜਾਉਂਦੇ।

ਸੰਤ ਕੇਹਰ ਸਿੰਘ ਦਾ ਰੋਪੜ ਦੀਆਂ ਸਾਰੀਆਂ ਧਾਰਮਕ,ਸਮਾਜਕ ਅਤੇ ਰਾਜਨੀਤਿਕ ਸੰਸਥਾਵਾਂ ਅਤੇ ਫਿਰਕਿਆਂ ਨਾਲ ਪੂਰਾ ਮੇਲ-ਜ਼ੋਲ ਸੀ। ਸ਼ਹਿਰ ਦੇ ਲੋਕ ਸੰਤਾਂ ਦੀ ਬਹੁਤ ਇੱਜ਼ਤ ਕਰਦੇ ਸਨ।

ਗੁਰਦਵਾਰਾ ਸਿੰਘ ਸਭਾ ਰੋਪੜ ਦੀ ਕਮੇਟੀ ਦੇ ਆਪ 21 ਜੂਨ 1973 ਤੋਂ ਨਾਮਜ਼ਦ ਮੈਂਬਰ ਰਹੇ। 8 ਅਪ੍ਰੈਲ ਸੰਨ 1974 ਵਿਚ ਆਪ ਸਟੋਰ ਇੰਚਾਰਜ ਅਤੇ ਸੰਨ 1980 ਤੋਂ 1985 ਤੀਕ ਮੀਤ ਪ੍ਰਧਾਨ ਰਹੇ। ਕਮੇਟੀ ਆਪ ਨੂੰ ਪ੍ਰਧਾਨ ਬਨਾਉਣਾ ਚਾਹੁੰਦੀ

ਸੀ ਪਰ ਆਪ ਨੇ ਦੋ ਸ਼ਰਤਾਂ ਰਖੀਆਂ - ਇਕ ਤਾਂ ਇਹ ਕਿ ਪ੍ਰਸ਼ਾਦ ਅਤੇ ਲੰਗਰ ਦੇਸੀ ਘਿਓ ਦਾ ਬਣਾਇਆ ਜਾਵੇ ਅਤੇ ਦੂਜੀ ਇਹ ਕਿ ਅਰਦਾਸ ਬਾਰਾਂ ਪਾਤਸ਼ਾਹੀਆਂ ਦੀ ਹੋਵੇ। ਸੰਤਾਂ ਦੀ ਪਹਿਲੀ ਗੱਲ ਤਾਂ ਮੰਨ ਲਈ ਗਈ ਪਰ ਦੂਜੀ ਵਾਸਤੇ ਕਮੇਟੀ ਦੇ ਪ੍ਰਬੰਧਕ ਸਿੱਖ ਰਾਜੀ ਨਹੀਂ ਹੋਏ।

ਸੰਤ ਕੇਹਰ ਸਿੰਘ, ਰੋਪੜ ਦੀ ਅਮਨ ਕਮੇਟੀ ਅਤੇ ਸਦਭਾਵਨਾ ਕਮੇਟੀ ਦੇ ਮੈਂਬਰ ਰਹੇ। ਉਦੋਂ ਰੋਪੜ ਸ਼ਹਿਰ ਦੇ ਡੀ.ਸੀ .ਸ.ਮਲਕੀਤ ਸਿੰਘ ਕੈਲੇ ਹੁੰਦੇ ਸਨ।

19 ਨਵੰਬਰ ਸੰਨ 1983 ਤੋਂ 25 ਨਵੰਬਰ ਸੰਨ 1983 ਤੀਕ ਰੋਪੜ ਸ਼ਹਿਰ ਵਿਚ ਕੌਮੀ ਏਕਤਾ ਸਪਤਾਹ ਮਨਾਇਆ ਗਿਆ। ਸਰਕਾਰੀ ਕਾਲਜ (ਨੇੜੇ ਗਿਰਜਾ ਘਰ) ਤੋਂ ਗੁਰਦਵਾਰਾ ਟਿੱਬੀ ਸਾਹਿਬ ਤੀਕ ਵਿਸ਼ਾਲ ਪ੍ਰਭਾਤ ਫੇਰੀਆਂ ਕੱਢੀਆਂ ਗਈਆਂ। ਸਾਂਝੇ ਤੌਰ 'ਤੇ ਕੱਢੀਆਂ ਇਨ੍ਹਾਂ ਪ੍ਰਭਾਤ ਫੇਰੀਆਂ ਵਿਚ ਆਪ ਸ਼ਾਮਲ ਹੁੰਦੇ ਰਹੇ।

ਰੋਪੜ ਵਿਚ ਮਨਾਏ ਜਾਂਦੇ ਵਿਸ਼ਵ -ਵਾਤਵਰਣ ਦਿਵਸ ਵਿਚ ਵੀ ਆਪ ਹਿੱਸਾ ਲੈਂਦੇ ਰਹੇ।

ਰਾਮਾ ਮੰਦਰ ,ਕ੍ਰਿਸ਼ਨਾ ਮੰਦਰ ਆਦਿ ਰੋਪੜ ਦੇ ਸਾਰੇ ਮੰਦਰਾਂ ਵਿਚ ਹੁੰਦੇ ਸਮਾਗਮਾਂ ਵਿਚ ਆਪ ਸ਼ਾਮਲ ਹੁੰਦੇ ਸਨ।

ਰਾਸ਼ਟਰੀ ਸੇਵਕ ਸੰਘ (R.S.S) ਦੀਆਂ ਮੀਟਿੰਗਾਂ ਵਿਚ ਵੀ ਆਪ ਜੀ ਦੀ ਹਾਜ਼ਰੀ ਲਗਦੀ ਸੀ।

ਸ਼ਹਿਰ ਵਿਚ ਕੱਢੇ ਜਾਂਦੇ ਸਾਰੇ ਜਲੂਸ ਜਲਸਿਆਂ ਅਤੇ ਨਗਰ -ਕੀਰਤਨਾਂ ਵਿਚ ਆਪ ਆਪਣੀ ਨਾਮਧਾਰੀ ਟੀਮ ਨਾਲ ਢੋਲਕੀ ਛੈਣੇ ਵਜਾਉਂਦੇ ਕੀਰਤਨ ਕਰਦੇ ਸ਼ਾਮਲ ਹੁੰਦੇ ਸਨ।

ਗਊ ਰੱਖਿਆ ਨਾਲ ਸੰਬੰਧਿਤ ਸਮਿਤੀਆਂ ਨੂੰ ਸੰਤ ਕੇਹਰ ਸਿੰਘ ਪੂਰਾ ਸਹਿਯੋਗ ਦਿੰਦੇ ਸਨ।

ਸੰਤ ਕੇਹਰ ਸਿੰਘ ਨੇ ਨਹਿਰ ਵਾਲਾ ਟਿੱਬਾ ਸਾਫ ਕਰਵਾ ਕੇ ਕ੍ਰੀਬ ਸੰਨ 1972-73 ਵਿਚ ਵਿਸ਼ਵਕਰਮਾ ਮੰਦਰ ਬਣਵਾਇਆ। ਆਪ ਵਿਸ਼ਵਕਰਮਾ ਸਭਾ ਦੇ ਪਹਿਲੇ ਪ੍ਰਧਾਨ ਸਨ। ਉਸ ਵੇਲੇ ਗਿਆਨੀ ਜੈਲ ਸਿੰਘ,ਪੰਜਾਬ ਦੇ ਮੁੱਖ ਮੰਤਰੀ ਸਨ।

ਹੁਣ ਵਾਲੀ ਨਾਮਧਾਰੀ ਧਰਮਸ਼ਾਲਾ,ਸੈਕਟਰ 30 B ਚੰਡੀਗੜ੍ਹ ਦੀ ਜ਼ਮੀਨ ਸਰਵ ਸ੍ਰੀ ਮੰਗਲ ਸਿੰਘ ,ਕੇਹਰ ਸਿੰਘ,ਤੀਰਥ ਸਿੰਘ ਹੰਸਪਾਲ ਅਤੇ ਜਵਾਲਾ ਸਿੰਘ ਆਦਿ ਅਤੇ ਸਾਰੀ ਨਾਮਧਾਰੀ ਸੰਗਤ ਚੰਡੀਗੜ੍ਹ ਨੇ ਕੋਸ਼ਿਸ਼ ਕਰਕੇ ਅਲਾਟ ਕਰਵਾਈ ਸੀ।

ਚੰਡੀਗੜ੍ਹ ਵਿਖੇ ਸੈਕਟਰ 20 ਸੀ ਵਿਚ ਬਣਾਏ ਗਏ ਗੁੱਗਾ ਮਾੜੀ ਮੰਦਰ ਦੀ ਜਗ੍ਹਾ ਵੀ ਸੰਤ ਕੇਹਰ ਸਿੰਘ ਅਤੇ ਇਨ੍ਹਾਂ ਦੇ ਛੋਟੇ ਭਰਾ ਸ.ਜਵਾਲਾ ਸਿੰਘ ਨੇ ਅਲਾਟ ਕਰਵਾਈ ਸੀ।

ਸੰਤ ਕੇਹਰ ਸਿੰਘ ਆਲ ਇੰਡੀਆ ਰਾਮਗੜ੍ਹੀਆ ਫੈਡਰੇਸ਼ਨ ਚੰਡੀਗੜ੍ਹ ਦੇ ਮੈਂਬਰ ਰਹੇ।

ਰਾਜਨੀਤਕ ਖੇਤਰ ਵਿਚ ਸੰਤ ਕੇਹਰ ਸਿੰਘ ਦੀ ਉਸ ਵੇਲੇ ਦੀਆਂ ਉੱਘੀਆਂ ਸਿਆਸੀ ਸ਼ਖਸੀਅਤਾਂ ਨਾਲ ਬਹੁਤ ਨੇੜਲੇ ਸੰਬੰਧ ਸਨ। ਗਿਆਨੀ ਜੈਲ ਸਿੰਘ ਨਾਲ ਸੰਨ 1971 ਤੋਂ ਸੰਤਾਂ ਦੇ ਬਹੁਤ ਅਪਣੱਤ ਭਰੇ ਸੰਬੰਧ ਬਣੇ।

ਗਿਆਨੀ ਜੈਲ ਸਿੰਘ ਭਾਵੇਂ ਕਾਂਗਰਸ ਪਾਰਟੀ ਦੇ ਪ੍ਰਧਾਨ ਬਣੇ ਜਾਂ ਪੰਜਾਬ ਦੇ ਮੁੱਖ ਮੰਤਰੀ, ਕਿਸੇ ਵੀ ਅਹੁਦੇ ਤੇ ਸਨ,ਜਦੋਂ ਵੀ ਰੋਪੜ ਵਿਚੋਂ ਲੰਘਦੇ ਤਾਂ ਸੰਤ ਕੇਹਰ ਸਿੰਘ ਨੂੰ ਜ਼ਰੂਰ ਉਨ੍ਹਾਂ ਦੇ ਨਾਮਧਾਰੀ ਕੰਪਲੈਕਸ ਵਿਚ ਮਿਲ ਕੇ ਜਾਂਦੇ ਸਨ। ਕਈ ਵਾਰ ਘਰ ਵੀ ਆ ਜਾਂਦੇ ਸਨ।

20 ਅਗਸਤ ਸੰਨ 1972 ਨੂੰ ਸੰਤ ਕੇਹਰ ਸਿੰਘ ਦੇ ਵਿਚਕਾਰਲੇ ਸਪੁੱਤਰ ਭਗਵੰਤ ਸਿੰਘ ਦੇ ਅਨੰਦ-ਕਾਰਜ ਸ੍ਰੀ ਭੈਣੀ ਸਾਹਿਬ ਵਿਖੇ ਸੁਰਿੰਦਰ ਕੌਰ ( ਹੁਣ ਸੂਬਾ ਖਰਲ) ਨਾਲ ਹੋਣੇ. ਸਨ। ਵਿਆਹ ਤੋਂ ਦੋ ਦਿਨ ਪਹਿਲਾਂ ਸੰਤ ਕੇਹਰ ਸਿੰਘ,ਗਿਆਨੀ

ਜੈਲ ਸਿੰਘ (ਜੋ ਉਦੋਂ ਮੁੱਖ ਮੰਤਰੀ ਪੰਜਾਬ ਸਨ) ਨੂੰ ਮਿਲਣ ਅਤੇ ਵਿਆਹ 'ਤੇ ਆਉਣ ਦਾ ਸੱਦਾ ਦੇਣ,ਚੰਡੀਗੜ੍ਹ ਗਏ।ਜਦੋਂ ਗਿਆਨੀ ਜੀ ਦਫਤਰ ਤੋਂ ਬਾਹਰ ਆਏ ਤਾਂ ਸੰਤਾਂ ਨੇ ਗਿਆਨੀ ਜੀ ਨੂੰ ਬਾਂਹ ਤੋਂ ਫੜ ਕੇ ਪਾਸੇ ਕਰਕੇ ਆਖਿਆ ਕਿ 20 ਅਗਸਤ ਨੂੰ ਤੁਸੀਂ ਮੇਰੇ ਪੁੱਤਰ ਭਗਵੰਤ ਦੇ ਵਿਆਹ 'ਚ ਜ਼ਰੂਰ ਆਉਣਾ ਹੈ।ਗਿਆਨੀ ਜੀ ਨੇ ਪ੍ਰਬੰਧਕਾਂ ਵਲ ਇਸ਼ਾਰਾ ਕਰਕੇ ਕਿਹਾ 'ਇਨ੍ਹਾਂ ਨੂੰ ਪੁੱਛ ਲਵੋ ਕਿ ਉਸ ਦਿਨ ਦਾ ਕੀ ਪ੍ਰੋਗਰਾਮ ਹੈ।'

ਪ੍ਰਬੰਧਕਾਂ ਨੇ ਕਿਹਾ ਕਿ ਉਸ ਦਿਨ ਗਿਆਨੀ ਜੀ ਨੂੰ ਬਹੁਤ ਰੁਝੇਵਾਂ ਹੈ।ਪੰਜਾਬ ਯੂਨੀਵਰਸਿਟੀ ਪਟਿਆਲਾ ਵਿਖੇ ਕਨਵੋਕੇਸ਼ਨ ਪ੍ਰੋਗਰਾਮ ਤੇ ਗਿਆਨੀ ਜੀ ਨੇ 9 ਵਜੇ ਪਹੁੰਚਣਾ ਹੈ।

ਕੋਲ ਖੜੇ ਪਾਰਟੀ ਪ੍ਰਧਾਨ ਸ੍ਰੀ ਓਂਕਾਰ ਚੰਦ ਨੇ ਕਿਹਾ ਕਿ,'ਸੰਤ ਕੇਹਰ ਸਿੰਘ ਜੀ, ਗਿਆਨੀ ਜੀ ਤੁਹਾਡੇ ਘਰ ਵਿਆਹ ਦੀ ਖੁਸ਼ੀ ਵਿਚ ਸ਼ਾਮਲ ਹੋਣ ਜ਼ਰੂਰ ਆਉਣਗੇ,ਉਥੋਂ ਪਟਿਆਲੇ ਚਲੇ ਜਾਣਗੇ।'

ਸ੍ਰੀ ਭੈਣੀ ਸਾਹਿਬ ਵਿਖੇ 6:30 ਵਜੇ ਅਨੰਦ ਕਾਰਜ ਹੋ ਗਏ।ਸਵੇਰੇ 7:30 ਵਜੇ ਸਾਰਾ ਪਰਿਵਾਰ ਵਾਪਸ ਰੋਪੜ ਘਰ ਪਰਤ ਆਇਆ।ਅੱਠ ਵਜੇ ਗਿਆਨੀ ਜੈਲ ਸਿੰਘ ,ਮੁੱਖ ਮੰਤਰੀ ਪੰਜਾਬ ਨਵੀਂ ਵਿਆਹੀ ਜੋੜੀ ਨੂੰ ਆਸ਼ੀਰਵਾਦ ਦੇਣ,ਰੋਪੜ ਸੰਤ ਕੇਹਰ ਸਿੰਘ ਦੇ ਘਰ ਪਹੁੰਚ ਗਏ।8 ਤੋਂ 9 ਵਜੇ ਤੀਕ ਇਥੇ ਰਹਿਣ ਮਗਰੋਂ ਆਪ ਪਟਿਆਲਾ ਵੱਲ ਰਵਾਨਾ ਹੋਏ।

ਇਸੇ ਤਰ੍ਹਾਂ ਸ. ਬੇਅੰਤ ਸਿੰਘ (ਮੁੱਖ ਮੰਤਰੀ,ਪੰਜਾਬ) ਨਾਲ ਸੰਤ ਕੇਹਰ ਸਿੰਘ ਦੇ ਗੂੜੇ ਨੇੜਲੇ ਸੰਬੰਧ ਰਹੇ।ਸ .ਬੇਅੰਤ ਸਿੰਘ ਜਦੋਂ ਕਾਂਗਰਸ ਪਾਰਟੀ ਦੇ ਪ੍ਰਧਾਨ ਸਨ, ਅਕਸਰ ਰੋਪੜ ਆਪਣੇ ਵਰਕਰਾਂ ਨਾਲ ਕਦੇ ਘਰ ਅਤੇ ਕਦੇ ਵਰਕਸ਼ਾਪ ਆਉਂਦੇ ਰਹੇ।ਮੁੱਖ ਮੰਤਰੀ ਪੰਜਾਬ ਬਣਨ ਤੋਂ ਬਾਅਦ ਵੀ ਇਹ ਸਿਲਸਿਲਾ ਇਵੇਂ ਹੀ ਚਲਦਾ ਰਿਹਾ।

ਹੋਰ ਵੀ ਰਾਜਸੀ ਆਗੂਆਂ ਸ. ਪ੍ਰਤਾਪ ਸਿੰਘ ਕੈਰੋਂ ਅਤੇ ਉਸ ਵੇਲੇ ਦੇ ਬਹੁਤ ਸਾਰੇ ਮੰਤਰੀਆਂ ਨਾਲ ਆਪ ਜੀ ਦੇ ਨੇੜਲੇ ਸੰਬੰਧ ਰਹੇ।ਲੋਕਾਂ ਦੇ ਕੰਮ ਵੀ ਆਪ ਸਰਕਾਰੇ ਦਰਬਾਰੇ ਕਰਵਾਉਂਦੇ ਰਹੇ।

ਇੱਕ ਵਾਰ ਸੰਨ 1986 ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬੰਗਲੌਰ (ਕਰਨਾਟਕ) ਗਏ ਹੋਏ ਸਨ, ਉਥੇ ਬਾਰਸ਼ ਨਾ ਹੋਣ ਕਰਕੇ ਭਾਵੇਂ ਗਰੀਬ ਮਨੁੱਖਾਂ ਦੀ ਹਾਲਤ ਬੜੀ ਮਾੜੀ ਸੀ ਪਰ ਪਸ਼ੂਆਂ ਦੀ ਹਾਲਤ ਵੀ ਬਹੁਤ ਤਰਸਯੋਗ ਸੀ। ਲੋਕ ਘਰਾਂ ਵਿਚੋਂ ਪਸ਼ੂਆਂ ਨੂੰ ਜਾਂ ਤਾਂ ਥੋੜ੍ਹੇ ਥੋੜ੍ਹੇ ਪੈਸੇ ਲੈ ਕੇ ਬੁੱਚੜਾਂ ਦੇ ਹਵਾਲੇ ਕਰ ਰਹੇ ਸਨ ਤੇ ਜਾਂ ਅਵਾਰਾ ਫਿਰਨ ਲਈ ਛੱਡ ਰਹੇ ਸਨ ਤੇ ਇਹ ਪਸ਼ੂ ਭੁੱਖ ਦੇ ਮਾਰੇ ਭਟਕਦੇ ਫਿਰ ਰਹੇ ਸਨ। ਭਾਵੇਂ ਕਾਲ ਪੀੜਤ ਲੋਕਾਂ ਅਤੇ ਪਸ਼ੂਆਂ ਵਾਸਤੇ ਸਥਾਨਕ ਸਰਕਾਰ ਅਤੇ ਕੁਝ ਧਾਰਮਕ ਅਦਾਰੇ ਵੀ ਯਤਨਸ਼ੀਲ ਸਨ ਪਰ ਫਿਰ ਵੀ ਉਸ ਹਾਲਤ 'ਤੇ ਕਾਬੂ ਪਾਉਣਾ ਮੁਸ਼ਕਿਲ ਹੋ ਰਿਹਾ ਸੀ।

ਪਸ਼ੂਆਂ ਦੀ ਤਰਸਯੋਗ ਹਾਲਤ ਨੂੰ ਮਹਿਸੂਸ ਕਰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਭੇਜ ਕੇ, ਪੰਜਾਬ ਦੇ ਇਲਾਕਿਆਂ ਵਿਚੋਂ ਟਰੱਕਾਂ ਰਾਹੀ ਤੂੜੀ ਤੇ ਘਾਹ ਇੱਕਠਾ ਕਰਵਾਏ ਅਤੇ ਕਾਲ-ਪੀੜਤ ਇਲਾਕਿਆਂ ਵਿਚ ਭਿਜਵਾਉਣ ਦਾ ਪ੍ਰਬੰਧ ਕੀਤਾ। ਰੇਲ ਗੱਡੀ ਦੀਆਂ ਕ੍ਰੀਬ 40 ਬੋਗੀਆਂ ਤੂੜੀ ਅਤੇ 40 ਬੋਗੀਆਂ ਘਾਹ ਭੇਜੇ ਜਾਣ ਦਾ ਪ੍ਰਬੰਧ ਹੋ ਗਿਆ। ਉਸ ਵੇਲੇ ਇਨ੍ਹਾਂ ਦੋਹਾਂ ਚੀਜਾਂ ਨੂੰ ਭੇਜਣ ਦਾ ਔਸਤਨ ਖਰਚ ਪੰਜਾਹ ਰੁਪਏ ਪ੍ਰਤੀ ਕਵਿੰਟਲ ਆਇਆ। ਸਾਰਾ ਘਾਹ ਟੱਰਕਾਂ ਰਾਹੀਂ ਕੁਰਾਲੀ ਰੇਲਵੇ ਸਟੇਸ਼ਨ ਉੱਤੇ ਇੱਕਠਾ ਕੀਤਾ ਗਿਆ ਜਦੋਂ ਕਿ ਤੂੜੀ ਦੀਆਂ ਗੱਡੀਆਂ ਸੇਖਾ ਝੁਲੂਰ (ਬਰਨਾਲਾ) ਸਟੇਸ਼ਨ ਤੋਂ ਭਰਨ ਦਾ

ਇੰਤਜਾਮ ਕੀਤਾ ਗਿਆ। ਕੁਝ ਤੂੜੀ, ਕੁਝ ਸੱਜਣਾਂ ਵਲੋਂ ਦਾਨ ਵਜੋਂ ਵੀ ਦਿਤੀ ਗਈ ਪਰ ਵਧੇਰੇ ਤੂੜੀ ਸ੍ਰੀ ਸਤਿਗੁਰੂ ਜੀ ਵਲੋਂ ਕੀਮਤਨ ਹੀ ਖਰੀਦੀ ਗਈ। ਘਾਹ ਵੀ ਖਰੀਦਿਆ ਗਿਆ।

ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸੰਤ ਕੇਹਰ ਸਿੰਘ ਅਤੇ ਸੰਤ ਉਦੈ ਸਿੰਘ (ਬਾਅਦ ਵਿਚ ਸੂਬਾ ਉਦੈ ਸਿੰਘ) ਨੇ ਸਾਰਾ ਇੱਕਠਾ ਕੀਤਾ ਘਾਹ ਟਰੱਕਾਂ ਵਿਚ ਲੈ ਜਾ ਕੇ ਕੁਰਾਲੀ ਰੇਲਵੇ ਸਟੇਸਨ ਤੇ ਇੱਕਠਾ ਕੀਤਾ ਤੇ 40 ਬੋਗੀਆਂ ਵਿਚ ਚੜ੍ਹਾਇਆ।

ਸੰਤ ਕੇਹਰ ਸਿੰਘ ਨੂੰ ਪੜ੍ਹਨ ਲਿਖਣ ਦਾ ਬਹੁਤ ਸ਼ੌਕ ਸੀ। ਆਪ ਆਪਣੀ ਰੋਜ਼ਾਨਾ ਡਾਇਰੀ ਹਰ ਰੋਜ਼ ਲਿਖਿਆ ਕਰਦੇ ਸਨ। ਨਾਮਧਾਰੀ ਇਤਿਹਾਸ ਦੀਆਂ ਪੁਸਤਕਾਂ,ਧਾਰਮਿਕ ਗ੍ਰੰਥਾਂ ਅਤੇ ਪੁਰਾਤਨ ਇਤਿਹਸਕ ਤਸਵੀਰਾਂ ਨੂੰ ਸੰਭਾਲ ਕੇ ਲਾਇਬ੍ਰੇਰੀ ਦੇ ਰੂਪ ਵਿਚ ਆਪ ਰੱਖਿਆ ਕਰਦੇ ਸਨ। ਨਾਮਧਾਰੀ ਇਤਿਹਾਸ ਦੀ ਜਦ ਵੀ ਕੋਈ ਨਵੀਂ ਪੁਸਤਕ ਛਪਦੀ ,ਆਪ ਉਸ ਨੂੰ ਜ਼ਰੂਰ ਖ੍ਰੀਦ ਕੇ ਆਪਣੇ ਘਰ ਲਿਆ ਕੇ ਆਪਣੀ ਲਾਇਬ੍ਰੇਰੀ ਵਿਚ ਰੱਖਦੇ ਸਨ।

ਨਿੱਜੀ ਜੀਵਨ ਵਿਚ ਸੰਤਾਂ ਨੇ ਆਪਣੇ ਭੈਣ- ਭਰਾਵਾਂ ਦੇ ਪਰਿਵਾਰਾਂ ਨੂੰ ਹੀ ਨਹੀਂ ਸੰਭਾਲਿਆ ਸਗੋਂ ਆਪ ਜੀ ਦਾ ਸੁਭਾਅ ਹੀ ਇਸ ਤਰ੍ਹਾਂ ਦਾ ਸੀ ਕਿ ਆਪ ਹਰ ਆਏ ਲੋੜਵੰਦ ਦੀ ਸਹਾਇਤਾ ਕਰਨ ਲਈ ਹਮੇਸ਼ਾ ਤਤਪਰ ਰਹਿੰਦੇ ਸਨ।

ਅਜਿਹੀ ਬਹੁਮੁਖੀ ਪ੍ਰਤਿਭਾ ਵਾਲੀ ਸ਼ਖਸੀਅਤ ਦੇ ਮਾਲਕ ਸੰਤ ਕੇਹਰ ਸਿੰਘ ਨੂੰ ਇੱਕ ਅਜਿਹੇ ਘਰੇਲੂ ਮਸਲੇ ਦਾ ਸਾਹਮਣਾ ਕਰਨਾ ਪਿਆ,ਜਿਸ ਦੇ ਸਦਮੇ ਨੂੰ ਉਹ ਸਹਾਰ ਨਾ ਸਕੇ।ਆਪਣਿਆਂ ਵੱਲੋਂ ਦਿੱਤੇ ਧੱਕੇ ਦੀ ਸੱਟ ਨੂੰ ਮਾਨਿਸਕ ਅਤੇ ਸਰੀਰਕ ਤੌਰ 'ਤੇ ਨਾਂ ਸਹਾਰਦਿਆਂ ਹੋਇਆਂ ਉਨ੍ਹਾਂ ਨੇ 12 ਅਕਤੂਬਰ ਸੰਨ 1988 ਨੂੰ ਆਪਣੇ ਘਰ ਰੋਪੜ ਵਿਖੇ ਪ੍ਰਾਣ ਤਿਆਗ ਦਿੱਤੇ।ਉਨ੍ਹਾਂ ਨਮਿਤ ਪਾਠ ਦਾ ਭੋਗ 24 ਅਕਤੂਬਰ ਸੰਨ 1988 ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਵਾਨਗੀ ਨਾਲ ਰੋਪੜ ਵਿਖੇ ਪਾਇਆ ਗਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੇ ਪਾਤਰ- ਸੰਤ ਕੇਹਰ ਸਿੰਘ ਆਪਣੇ ਪਿਛੇ ਆਪਣੀ ਸ਼ਖਸੀਅਤ ਦੀ ਡੂੰਘੀ ਛਾਪ ਅਤੇ ਯਾਦਾਂ ਦੇ ਭੰਡਾਰ ਛੱਡ ਗਏ।

ਇਸ ਪੁਸਤਕ ਵਿਚ ਲਿਖੀ ਗਈ ਸੰਤਾਂ ਦੀ ਪਰਿਵਾਰਕ ਬੰਸਾਵਲੀ ਵਿਚਲੇ ਪਰਿਵਾਰ ,ਸੰਤਾਂ ਦੀ ਪ੍ਰੇਰਨਾ ਸਦਕਾ ਨਾਮਧਾਰੀ ਹਨ।ਸਾਰੇ,ਸ੍ਰੀ ਭੈਣੀ ਸਾਹਿਬ ,ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਸਮੇਂ-ਸਮੇਂ ਤੇ ਜਾਂਦੇ ਰਹਿੰਦੇ ਹਨ।ਇਨ੍ਹਾਂ ਪਰਿਵਾਰਾਂ ਵਿਚੋਂ ਜਿਹੜੇ ਪਰਿਵਾਰ ਚੰਡੀਗੜ੍ਹ,ਪੰਚਕੂਲੇ,ਮਨੀ ਮਾਜਰਾ,ਕਾਲਕਾ,ਪਰਵਾਣੂੰ,ਮੁਹਾਲੀ,ਕੁਰਾਲੀ,ਖਰੜ,ਡੈਹਿਰ ਅਤੇ ਚਮਕੌਰ ਸਾਹਿਬ ਆਦਿ ਰਹਿੰਦੇ ਹਨ,ਚੰਡੀਗੜ੍ਹ ਦੀ ਨਾਮਧਾਰੀ ਧਰਮਸ਼ਾਲਾ ਸੈਕਟਰ 30 B ਵਿਖੇ ਹਰ ਐਤਵਾਰ ਹੁੰਦੇ ਪ੍ਰੋਗਰਾਮ ਵਿਚ ਸ਼ਾਮਿਲ ਹੁੰਦੇ ਹਨ।

ਜੱਥੇਦਾਰ ਜੋਗਾ ਸਿੰਘ ਅਤੇ ਇਨ੍ਹਾਂ ਦੀ ਟੀਮ ਦੇ ਉਤਸ਼ਾਹ ਦੇਣ ਅਤੇ ਪ੍ਰੇਰਨਾ ਸਦਕਾ ਇਨ੍ਹਾਂ ਪਰਿਵਾਰਾਂ ਵਿਚਲੇ ਮੈਂਬਰ ਵੱਡੀ ਗਿਣਤੀ ਵਿਚ (ਕ੍ਰੀਬ 100 ਤੋਂ ਉੱਪਰ) ਨਾਮਧਾਰੀ ਧਰਮਸ਼ਾਲਾ ਵਿਚ ਹੁੰਦੇ ਸਮਾਗਮਾਂ ਅਤੇ ਪ੍ਰੋਗਰਾਮਾਂ ਵਿਚ ਆਪਣੀ ਹਾਜ਼ਰੀ ਲਵਾਉਂਦੇ ਹਨ। ਮੇਲਿਆਂ ਵਿਚ ਸਹਿਯੋਗ ਦਿੰਦੇ ਅਤੇ ਸੇਵਾ ਕਰਦੇ ਹਨ।

# ਪਿੰਡ ਡੈਹਿਰ ਦੇ ਘਾਟੇਹੋੜਾ ਪਰਿਵਾਰਾਂ ਦੀ ਬੰਸਾਵਲੀ

(ਉਨ੍ਹਾਂ ਦੇ ਪੁੱਤਰਾਂ - ਪੁੱਤਰੀਆਂ ਦੇ ਪਰਿਵਾਰਾਂ ਦੇ ਵੇਰਵੇ )

(ਭਾਈ ਲਾਲੋ ਦਾ ਗੋਤ ਵੀ ਘਾਟੇਹੋੜਾ ਸੀ।)

ਘਾਟੇਹੋੜਾ ਗੋਤ ਦਾ ਮਤਲਬ ਹੈ - ਘਾਟੇ ਨੂੰ ਹੋੜਨ ਅਰਥਾਤ ਰੋਕਣ ਵਾਲਾ।

ਘਾਟੇਹੋੜਾ ਨੂੰ ਬਾਅਦ ਵਿਚ ਘਟੌੜਾ ਆਖਿਆ ਜਾਣ ਲੱਗਾ।

ਰਾਮਗੜ੍ਹੀਆ ਘਾੜੂ ,ਗੋਤ ਘਾਟੇਹੋੜਾ ਦਾ ਪਰਿਵਾਰ ਇਸ ਤਰ੍ਹਾਂ ਚੱਲਿਆ




ਕਾਨ੍ਹਾ,ਸੋਭਾ ਅਤੇ ਨਾਭਾ ਦੇ ਪਰਿਵਾਰ ਇਸ ਵੇਲੇ ਮੌਜੂਦ ਹਨ।ਇਨ੍ਹਾਂ ਦੇ ਪਰਿਵਾਰਾਂ ਦੀ ਬੰਸਾਵਲੀ ਪੇਸ਼ ਹੈ।ਇਨ੍ਹਾਂ ਵਿਚੋਂ ਜ਼ਿਆਦਾਤਰ ਪਰਿਵਾਰ ਨਾਮਧਾਰੀ ਹਨ।ਕਾਨ੍ਹਾ ਦੇ ਪਰਿਵਾਰ ਵਿਚੋਂ 'ਸੰਤ ਕੇਹਰ ਸਿੰਘ ਨਾਮਧਾਰੀ' ਹੋਏ।

ਘਾੜੂ ਅਤੇ ਉਸ ਦਾ ਪੁੱਤਰ ਰੂੜਾ ,ਜ਼ਿਲ੍ਹਾ ਫਰੀਦਕੋਟ ਦੇ ਇੱਕ ਪਿੰਡ ਕਣਕਵਾਲ ਭੰਗੂਆਂ ਵਿਚ ਰਹਿੰਦੇ ਸਨ। ਫਿਰ ਉਥੋਂ ਰੂੜੇ ਦਾ ਪੁੱਤਰ ਸੁਜਾਨਾ ਅਤੇ ਉਸ ਦਾ ਪੁੱਤਰ ਮੋਹਰੂ ,ਪਿੰਡ ਭੂਰੜੇ, ਹੁਣ ਤਹਿਸੀਲ ਸ੍ਰੀ ਚਮਕੌਰ ਸਾਹਿਬ,ਜ਼ਿਲ੍ਹਾ ਰੂਪਨਗਰ (ਰੋਪੜ) ਵਿਚ ਆ ਵਸੇ। ਮੋਹਰੂ ਦੇ ਤਿੰਨੋ ਪੁੱਤਰ ਕਾਨ੍ਹਾ,ਸੋਭਾ ਅਤੇ ਨਾਭਾ ਪਿੰਡ ਡੈਹਿਰ ਹੁਣ ਤਹਿਸੀਲ ਸ੍ਰੀ ਚਮਕੌਰ ਸਾਹਿਬ ਜਿਲ੍ਹਾ ਰੂਪਨਗਰ (ਰੋਪੜ) ਵਿਚ ਆ ਕੇ ਵੱਸ ਗਏ। ਪਿੰਡ ਡੈਹਿਰ ਤੋਂ ਕਾਨ੍ਹਾ ਦਾ ਪੁੱਤਰ ਠਾਕੁਰ ਸਿੰਘ ਅਤੇ ਉਨ੍ਹਾਂ ਦੇ ਬੱਚੇ,ਗੁਰਦਿੱਤ ਸਿੰਘ , ਤੁਲਸਾ ਸਿੰਘ, ਗੁਰਬਖਸ਼ ਸਿੰਘ ਤੇ ਪ੍ਰਤਾਪ ਕੌਰ,ਸੰਨ ਕ੍ਰੀਬ 1882 ਨੂੰ 35 ਚੱਕ,ਜਿਲ੍ਹਾ ਲਾਇਲਪੁਰ ਵਿਚ ਚਲੇ ਗਏ। ਉਥੇ ਇਨ੍ਹਾਂ ਦੀ ਆਰਾ ਮਸ਼ੀਨ,ਆਟਾ ਚੱਕੀ, ਰੂੰ- ਪਿੰਜਣੀ, ਕੋਹਲੂ ਵਗੈਰਾ ਕਈ ਕੰਮ ਸਨ। ਪਿਆਰਾ ਸਿੰਘ , ਕੇਹਰ ਸਿੰਘ , ਜਵਾਲਾ ਸਿੰਘ ਅਤੇ ਗਿਆਨ ਕੌਰ ਉਥੇ ਹੀ ਪੈਦਾ ਹੋਏ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਮੰਨ ਕੇ ਬਾਬਾ ਤੁਲਸਾ ਸਿੰਘ ਦੇ ਪਰਿਵਾਰ ਵਿਚੋਂ ਸੰਤ ਕੇਹਰ ਸਿੰਘ ਤੇ ਉਨ੍ਹਾਂ ਦਾ ਪਰਿਵਾਰ 6 ਜੁਲਾਈ ਸੰਨ 1947 ਨੂੰ 35 ਚੱਕ ਜ਼ਿਲ੍ਹਾ ਲਾਇਲਪੁਰ ਤੋਂ ਆਪਣੇ ਪਿੰਡ ਡੈਹਿਰ ਆ ਗਏ ਸਨ। ਬਾਕੀ ਜਣੇ ਪਾਕਿਸਤਾਨ ਬਣਨ ਤੋਂ ਬਾਅਦ ਤਕਲੀਫਾਂ ਝੱਲ ਕੇ ਪਿੰਡ ਡੈਹਿਰ ਵਾਪਸ ਮੁੜੇ।

## ਕਾਨ੍ਹਾ ,ਸੋਭਾ ਅਤੇ ਨਾਭਾ ਦੇ ਪਰਿਵਾਰ

# ਕਾਨ੍ਹਾ

↓

# ਠਾਕੁਰ ਸਿੰਘ



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਇਹ ਨਾਮਧਾਰੀ ਬਣੇ। ਇਨ੍ਹਾਂ ਨੇ ਸੰਨ 1881 -82 ਨੂੰ ਨਹਿਰ ਸਰਹਿੰਦ ਦੀਆਂ ਦੋਹਾਂ ਨਦੀਆਂ 'ਤੇ ਲਗਾਏ ਗਏ ਪੁਲਾਂ ਦੀ ਲੋਹੇ ਦੀ ਰੇਲਿੰਗ ਦਾ ਕੰਮ ਆਪਣੇ ਹੱਥੀਂ ਕੀਤਾ। ਇਹ ਰੇਲਿੰਗ ਅਜੇ ਤੱਕ ਉਸੇ ਤਰ੍ਹਾਂ ਕਾਇਮ ਹੈ,ਉਨ੍ਹਾਂ ਦਿਨਾਂ 'ਚ ਡੇਢ ਆਨਾ ਦਿਹਾੜੀ ਹੁੰਦੀ ਸੀ। ਬਾਬਾ ਜੀ ਟੁੱਟੀਆਂ ਹੱਡੀਆਂ ਜੋੜਨ ਦਾ ਕੰਮ ਵੀ ਕਰਦੇ ਸਨ



ਗੁਰਦਿਤ ਸਿੰਘ | ਤੁਲਸਾ ਸਿੰਘ | ਗੁਰਬਖਸ ਸਿੰਘ | ਪ੍ਰਤਾਪ ਕੌਰ

ਗੁਰਬਖਸ ਸਿੰਘ: 15 ਅਗਸਤ 1947 ਨੂੰ ਦੇਸ਼ ਦੀ ਵੰਡ ਸਮੇਂ ਪਾਕਿਸਤਾਨ ਤੋਂ ਭਾਰਤ ਆਉਂਦਿਆਂ ਰਸਤੇ 'ਚ ਇਹ ਬਿਮਾਰ ਹੋ ਕੇ ਚੜ੍ਹਾਈ ਕਰ ਗਏ

# ਗੁਰਦਿੱਤ ਸਿੰਘ

ਜੀਵਨ ਕਾਲ - ਸੰਨ 1870 ਤੋਂ 13 ਜਨਵਰੀ 1964 (ਲੋਹੜੀ ਵਾਲੇ ਦਿਨ)

ਭੋਗ ਪਿਆ - 19 ਜਨਵਰੀ 1964

## ਪਤਨੀ ਛੋਟੋ

(ਪੇਕੇ ,ਪਿੰਡ ਬਾਬੇ ਦੀ ਸੋਤਲ, ਨੇੜੇ ਕੁਰਾਲੀ) ਗੋਤ ਰੂਪਰਾਏ



## ਬਚਨ ਕੌਰ

## ਪਤੀ ਰਤਨ ਸਿੰਘ ਮੁੰਡੇ ਜਲੰਧਰ

ਜੀਵਨ ਕਾਲ- ਸੰਨ 1910 ਤੋਂ 24 ਫਰਵਰੀ 2003

(ਸਪੁੱਤਰ ਸ. ਚੂੜ ਸਿੰਘ ,ਪਿੱਛੋਂ ਪਿੰਡ ਸਹੌੜਾ ਦੇ)



ਪ੍ਰਿਥਵੀ ਸਿੰਘ | ਬਲਵੰਤ ਸਿਘ | ਸਵ. ਕਰਨੈਲ ਕੌਰ (ਕੁਆਰੇ ਚੜ੍ਹਾਈ ਕਰ ਗਏ।) | ਸੁਖਵੰਤ ਕੌਰ (ਪੇਕਿਆਂ ਦਾ ਨਾਮ- ਬਲਵੰਤ ਕੌਰ ਗੁੱਡੀ)

# ਸਵ. ਪ੍ਰਿਥਵੀ ਸਿੰਘ

ਜੀਵਨ ਕਾਲ - 9 ਮਈ 1934 ਤੋਂ 19 ਦਸੰਬਰ 2016

ਇਹ ਉਰਦੂ ਤੇ ਪੰਜਾਬੀ ਦੇ ਸ਼ਾਇਰ ਸਨ। ਇਨ੍ਹਾਂ ਨੂੰ ਲਿਖਣ ,ਪੜ੍ਹਨ ਦਾ ਬਹੁਤ ਸ਼ੌਕ ਸੀ

ਰਿਹਾਇਸ਼ - W H 8 ਬਸਤੀ ਰੋਡ, ਜਲੰਧਰ।

ਇਥੇ ਹੀ ਇਨ੍ਹਾਂ ਦੋਹਾਂ ਭਰਾਵਾਂ (ਪ੍ਰਿਥਵੀ ਸਿੰਘ ਅਤੇ ਬਲਵੰਤ ਸਿੰਘ ) ਦੀ 'Brothers Engg.Works ' ਸੀ । ਇਥੇ ਟਰੈਕਟਰਾਂ ਦੀਆਂ ਟਰਾਲੀਆਂ ਬਣਦੀਆਂ ਸਨ।

ਹੁਣ ਇਥੇ ਸ. ਪ੍ਰਿਥਵੀ ਸਿੰਘ ਦੇ ਦੋਹਾਂ ਸਪੁੱਤਰਾਂ ਦੀ 'ਸ਼ੁੱਭ ਟਰੇਡਿੰਗ ਕੰਪਨੀ 'ਹੈ।

ਸ. ਬਲਵੰਤ ਸਿੰਘ ਦੇ ਦੋਹਾਂ ਸਪੁੱਤਰਾਂ ਦਾ ਕੰਮ ਵੀ ਇਥੇ ਹੀ ਹੈ।

## ਪਤਨੀ ਮਹਿੰਦਰ ਕੌਰ

(ਸਪੁੱਤਰੀ ਕਪੂਰ ਸਿੰਘ ਪਨੇਸਰ ਤੇ ਗੁਰਦੇਵ ਕੌਰ ਖੰਨਾ)

ਮੋਬਾਇਲ ਨੰ: 98721-55057

ਜਨਮ - ਸੰਨ 1940

ਵਿਆਹ - 10 ਮਈ 1960

ਹਿਰਦੇਪਾਲ ਸਿੰਘ (ਰੂਬੀ)
98159-56445
ਜਨਮ - 25 ਮਈ 1962
ਪਤਨੀ ਸੁਖਵੰਤ ਕੌਰ ਰੇਨੂੰ (2 ਅਕਤੂਬਰ 1969)
(ਸਪੁੱਤਰੀ ਕਰਤਾਰ ਸਿੰਘ ਤੇ ਅੰਮ੍ਰਿਤ ਕੌਰ ਦਿੱਲੀ)
ਵਿਆਹ -21 ਨਵੰਬਰ 1997

- ਸੁੱਭਕਰਮਨ ਸਿੰਘ — 10 ਮਾਰਚ 2001
- ਦਿਵਪ੍ਰਿਯਾ ਕੌਰ — 6 ਅਕਤੂਬਰ 1998

ਗੁਰਵੀਰ ਸਿੰਘ (ਰਿੰਕੂ)
9872518288
ਜਨਮ-24 ਅਪ੍ਰੈਲ 1974
ਪਤਨੀ ਮਨਦੀਪ ਕੌਰ
(ਸਪੁੱਤਰੀ ਅਮਰਜੀਤ ਸਿੰਘ ਤੇ ਨਛੱਤਰ ਕੌਰ, ਲੁਧਿਆਣਾ)
ਵਿਆਹ -18 ਨਵੰਬਰ 2012

- ਹਰਨਾਜ਼ ਕੌਰ — ਜਨਮ-28 ਅਗਸਤ 2013

ਹਰਿੰਦਰ ਕੌਰ (ਬੇਬੀ)
9878288881
ਜਨਮ -8 ਫਰਵਰੀ 1965
ਪਤੀ ਦਵਿੰਦਰ ਸਿੰਘ ਡੀ.ਸੀ.
(ਸਪੁੱਤਰ ਕਰਤਾਰ ਸਿੰਘ ਤੇ ਮਨਜੀਤ ਕੌਰ)
ਜਨਮ -20 ਜਨਵਰੀ 1963
98155-10025
47-48 G ਭਾਈ ਰਣਧੀਰ ਸਿੰਘ ਨਗਰ ਲੁਧਿਆਣਾ।
ਵਿਆਹ- 3 ਦਸੰਬਰ 1986
ਇਨ੍ਹਾਂ ਦੀ ਸੀਕੋ ਸਟੀਲ ਰੋਲਿੰਗ ਮਿੱਲ ਹੈ।

- ਸਨਰਾਜ ਸਿੰਘ ਦੇਵ — ਜਨਮ -7 ਮਾਰਚ 1988, ਪਤਨੀ ਗੁਰਲੀਨ ਕੌਰ, ( ਜਨਮ -5 ਨਵੰਬਰ 1991) ਵਿਆਹ -24 ਅਪਰੈਲ 2014
- ਬੇਟੀ ਗੁਣੀਸ਼ਾ ਸਿੰਘ — ਜਨਮ -2 ਨਵੰਬਰ 1995

